



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਚੰਨ ਤਾਰੇ

ਈਂ 'ਚੰਨ ਤਾਰੇ' ਜੰਨੱਤ,
ਜਹਾਨੇ ਨਾਜ਼ ਜ਼ੇਬੇ ਇਨਸਾਂ।
ੳ ਮਸਕਨ ਅਫਜ਼ਾਂ ਕਸ਼ਸ਼,
ਕੋਨੇ ਮਕਾਂ ਜਲਵਾ ਫਿਸ਼ਾਂ।
'ਕੰਵਲ'

ਅਰਥਾਤ

ਏਹ ''ਚੰਨ ਤਾਰੇ'' ਸ੍ਵਰਗ ਸੁੰਦਰਤਾ,
ਜੀਵਨ ਰੂਪ ਨਿਖਾਰੇ, ਜਾਵਾਂ ਵਾਰੇ।
ਗੁਰੂ ਘਰ ਪ੍ਰਗਟ ਮਨ ਨੂੰ ਖਿੱਚੇ,
ਜਗ ਪ੍ਰਕਾਸ਼ ਖਿਲਾਰੇ, ਸੁੰਦਰ ਦੀਦਾਰੇ।

Namdhari Elibrary NamdhariElibrary@gmail.com

ਚੰਨ ਤਾਰੇ
ਕਾਵਿ ਸੰਗ੍ਰਹਿ

ਲੇਖਕ :
ਤੇਜਾ ਸਿੰਘ ਕੰਵਲ
ਰਮੇਸ਼ ਨਗਰ, ਨਵੀਂ ਦਿੱਲੀ-110015

ਪਹਿਲੀ ਵਾਰ :
ਹੋਲਾ 2049 ਮਾਰਚ 1993

© ਲੇਖਕ

ਕਵਰ ਡੀਜ਼ਾਈਨ : ਨਿਰੰਜਨ ਸਿੰਘ ਜਯੋਤੀ

ਛਾਪਕ :
ਜਨਤਕ ਪ੍ਰੈਸ
ਪੱਲਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110006

ਪ੍ਰਕਾਸ਼ਕ :
ਫਲੌਰਾ ਪ੍ਰਕਾਸ਼ਨ
ਟਰਾਂਟੋ, ਕੈਨੇਡਾ

ਏਸੇ ਕਲਮ ਤੋਂ :
ਰੱਬੀ ਰੰਗਣ ।

Namdhari Elibrary NamdhariElibrary@gmail.com

# ਸਮਪਰਨ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
## ਨੂੰ

ਈਂ ਅਫਜ਼ਾ ਜਹਾਨੇ ਨਾਜ਼,
ਨਾਮਧਾਰੀ ਪੰਥ ਫਿਰੋਜਾਂ ।
ਦੀਦਾਰੇ ਲੁੱਤਫ਼ ਜੰਨੱਤ,
ਨਗਮਾਂ ਸਾਕੀ ਜਲਵਾ ਫਿਸਾਂ ।

ਜ਼ਾਹਿਰ ਰੂਪ ਜਹਾਨੋਂ ਉੱਚਾ,
ਪੰਥ ਨੂੰ ਹੈ ਚਮਕਾਇਆ ।
ਦੂਣ ਸਵਾਇਆ ।
ਦਰਸਨ ਵਿਚ ਆਨੰਦ ਸੁਰਗੀ,
ਗਾਇਨ ''ਰੰਗ'' ਸੁਹਾਇਆ ।
ਚਾਨਣ ਭਾਇਆ ।

Namdhari Elibrary NamdhariElibrary@gmail.com

ਕਵੀਆਂ 'ਲੋਕ ਹਿੱਤ' ਚੱਕੀਆਂ ਝੋਤੀਆਂ ਨੇ,
ਵਾਰਸ ਦਲੀਆ ਖਰਾਸ ਵਿੱਚ ਪਾਇਆ ਹੈ।
ਕਵਿ: ਸੰਤੋਖ ਸਿੰਘ 'ਮਿਲ ਫਿਲੌਰ' ਲਾਈ,
ਸੂਰਜ ਗੁਰੂ ਤੇ ਪੰਥ ਚਮਕਾਇਆ ਹੈ।
ਕਵੀ ਹਿੰਦੀਆਂ ਮੈਦਾ ਬਾਰੀਕ ਕੀਤਾ,
ਹਲਵਾ ਪੂੜੀ 'ਇੰਗਲ' 'ਪਿੰਗਲ' ਗਾਇਆ ਹੈ।
ਅਸਾਂ ਭੱਠੀ ਤੋਂ ਦਾਣੇ ਭੁਣਾ ਲਏ ਨੇ,
ਬੁੱਕ ਭਰ ਭਰ ਕੇ 'ਰੰਗ' ਵਰਤਾਇਆ ਹੈ।

# ਦੋ ਸ਼ਬਦ

ਸੰਤ ਤੇਜਾ ਸਿੰਘ 'ਕੰਵਲ' ਨਾਮਧਾਰੀ ਸਮਾਜ ਵਿਚ ਜਾਣਿਆਂ ਪਛਾਣਿਆਂ ਨਾਂ ਏ । ਨਾਮਧਾਰੀ ਸਾਹਿਤ ਸੰਸਾਰ ਵਿਚ ਇਹ ਉੱਘੇ ਹਨ । ਜਿੱਥੇ ਇਹ ਕਵੀ ਹਨ ਓਥੇ ਇਹ ਕਥਾ ਵਾਚਕ ਵੀ ਹਨ । ਚੰਗੀ ਲਗਨ ਵਾਲੇ ਵਿਅਕਤੀ ਹਨ । ਇਹ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ 'ਵਿਚ ਵਿਯੋਗੀ ਤੇ ਬਿਰਹਾ ਤੜਪ ਵਿਚ' ਵੀ ਲੀਨ ਰਹੇ ਰੂਹਾਨੀ ਤੇ ਅਧਿਆਤਮਿਕ ਮੰਡਲਾਂ ਵਿਚ ਵਿਚਰਨ ਦੇ ਜਤਨ ਵੀ ਕਰਦੇ ਰਹੇ ਹਨ । ਏਸੇ ਕਰਕੇ ਅਧਿਆਤਮਕ ਤੇ ਰੂਹਾਨੀ ਰੰਗ ਵਿਚ ਰੰਗੀ ਇਹਨਾਂ ਦੀ ਛੋਟੀ ਜਿਹੀ ਇਕ ਕਾਵਿ-ਪੁਸਤਕ ''ਰੂਹਾਨੀ ਰੰਗਣ'' ਵੀ ਬੜੀ ਦੇਰ ਹੋਈ ਪ੍ਰਕਾਸ਼ਿਤ ਹੋਈ ਸੀ ਜੋ ਬਹੁਤ ਸਲਾਹੀ ਗਈ ।

ਇਹਨਾਂ ਨੇ ਨਾਮਧਾਰੀ ਸਮਾਜ ਵਿਚ ਬਹੁਤ ਕੁਝ ਹੁੰਦਾ ਵੇਖਿਆ ਹੈ । ਅਣਗਿਣਤ ਮਹਾਨ ਵਿਅਕਤੀਆਂ ਦੇ ਦਰਸ਼ਨ ਕੀਤੇ ਹਨ । ਉਹਨਾਂ ਦੇ ਗੁਣ ਕਰਮ ਜਾਣਦੇ ਹਨ । ਏਸ ਛੋਟੀ ਜਿਹੀ ਪੁਸਤਕ ਵਿਚ ਕੁਝ ਵਿਅਕਤੀਆਂ ਦੇ ਕਾਵਿ ਚਿਤ੍ਰ ਦਿੱਤੇ ਹਨ । ਇਹ ਹਨ ਤੇ ਕਾਵਿ ਟੁਕੜੀਆਂ ਹੀ ਪਰ ਖੂਬੀ ਇਹ ਹੈ ਕਿ ਚਾਰ ਪੰਜ ਤੁਕਾਂ ਵਿਚ ਸੰਬੰਧਿਤ ਵਿਅਕਤੀ ਦਾ ਸਭ ਕੁਝ ਭਰ ਦਿੱਤਾ ਹੈ । ਉਹਦਾ ਸਾਰਾ ਕਿਰਦਾਰ ਆ ਜਾਂਦਾ ਹੈ । ਚਾਹੇ ਉਹ ਜਥੇਦਾਰ ਏ, ਸੰਤ ਭਗਤ ਏ ਜਾਂ ਸੇਵਾਦਾਰ ਏ ! ਏਸ ਸਾਰੀ ਪੁਸਤਕ ਵਿਚੋਂ ਸਮੁੱਚੇ ਨਾਮਧਾਰੀ ਸਮਾਜ ਦੀਆਂ ਖੂਬੀਆਂ ਦੀਆਂ ਝਲਕਾਂ ਪੈਂਦੀਆਂ ਹਨ ! ਇਹ ਇਤਿਹਾਸਿਕ ਚੀਜ਼ਾਂ ਨੇ । ਅਗਲੀਆਂ ਪੀੜੀਆਂ ਨੂੰ ਇਸਤੋਂ ਬਹੁਤ ਜਾਣਕਾਰੀ ਮਿਲੇਗੀ । ਉਹ ਏਸ ਤੋਂ ਅੱਗੇ ਹੋਰ ਵਧ ਸਕਣਗੇ ਇਹ ਤਾਂ ਕੁੱਜੇ ਵਿਚ ਸਮੁੰਦਰ ਬੰਦ ਹੈ । ਮੈਨੂੰ ਪੁਸਤਕ ਪੜ੍ਹ ਕੇ ਬਹੁਤ ਖੁਸ਼ੀ ਹੋਈ ਏ । ਮੈਂ 'ਕੰਵਲ' ਜੀ ਦੇ ਏਸ ਚੁੱਕੇ ਕਦਮ ਦੀ ਸ਼ਲਾਘਾ ਕਰਦਾ ਤੇ ਵਧਾਈ ਦੇਂਦਾ ਹਾਂ । ਪੁਸਤਕ ਛਪਵਾਉਣ ਵਾਲਿਆਂ ਦਾ ਉਦਮ ਵੀ ਸਲਾਹੁਣ ਯੋਗ ਹੈ ।

22.2.93 **—ਨਿਰੰਜਨ ਸਿੰਘ ਜਯੋਤੀ**



Namdhari Elibrary NamdhariElibrary@gmail.com

# ਆਪਣੀ ਵਲੋਂ

ਪੰਜ ਭਾਦਰੋਂ ਦਾ ਦਿਨ ਨਾਮਧਾਰੀ ਜਗਤ ਵਿਚ ਖਾਸ ਮਹਾਨਤਾ ਰਖਦਾ ਹੈ। ਏਸ ਦਿਨ 2015 ਨੂੰ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸੰਗਤਾਂ ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਓਸ ਦਿਨ ਤੋਂ ਇਹ ਦਿਨ ਹਰ ਸਾਲ ਬੜੇ ਪ੍ਰੇਮ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਏਸੇ ਹੀ ਪ੍ਰਸੰਗ ਵਿਚ, ਪੰਜ ਭਾਦਰੋਂ 2041 ਨੂੰ ਪਰਮ ਪੂਜਯ ਮਾਤਾ ਚੰਦ ਕੌਰ ਜੀ ਦੀ ਪ੍ਰੇਰਨਾ ਤੇ ਹੁਕਮ ਨਾਲ ਬੀਬਾ ਸਾਹਿਬ ਕੌਰ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ, ਨਵੀਂ ਦਿੱਲੀ ਵਿਖੇ ਮਾਈਆਂ ਤੇ ਬੀਬੀਆਂ ਦਾ ਇਕ ਸੁਹਾਵਣਾ ਤੇ ਅਨੰਦਮਈ ਸਮਾਗਮ ਤੇ ਭਾਰੀ ਕਵੀ ਦਰਬਾਰ ਹੋਇਆ। ਇਸ ਵਿਚ ਦਿੱਲੀ ਦੀਆਂ ਕਾਲੋਨੀਆਂ ਦੇ ਇਸਤ੍ਰੀ ਜਥਿਆਂ ਤੇ ਮਾਈਆਂ ਬੀਬੀਆਂ ਨੇ ਸ਼ਰਕਤ ਕੀਤੀ, ਰੌਣਕ ਨੂੰ ਦੋਬਾਲਾ ਕੀਤਾ, ਇਸਦੀ ਕਾਮਯਾਬੀ ਤੇ ਸ਼ਾਨ ਨੂੰ ਚਾਰ ਚੰਨ ਲਾਏ।

ਇਸ ਪੁਸਤਕ ਵਿਚ ਦਿੱਤੀਆਂ ਕਾਵਿ ਟੁਕੜੀਆਂ ਜਿਹੜੀਆਂ ਗੁਰਮਤਿ ਫਿਲਾਸਫਰ ਸੰਤ ਤੇਜਾ ਸਿੰਘ ਕੰਵਲ ਜੀ ਦੀਆਂ ਰਚੀਆਂ ਹੋਈਆਂ ਹਨ, ਨੂੰ ਇੱਕ ਇੱਕ ਕਰਕੇ ਇਕੇ ਇਕੇ ਬੀਬੀ ਨੇ ਬੜੇ ਉਤਸ਼ਾਹ ਨਾਲ ਪੇਸ਼ ਕੀਤਾ। ਰੰਗ ਬਝਾ, ਸਾਰੀ ਸੰਗਤ 'ਚ ਅਥਾਹ ਮਸਤੀ ਛਾ ਗਈ ਜਿਸ ਕਰਕੇ ਕਵੀ ਦਰਬਾਰ ਕਾਮਯਾਬ ਰਿਹਾ। ਸਟੇਜ ਦੀ ਸੇਵਾ ਇਨ੍ਹਾਂ ਸਤਰਾਂ ਦੀ ਲੇਖਕਾ ਦੇ ਹੱਥ ਵਿਚ ਸੀ। ਇਸ ਵਿਚ ਪ੍ਰਿੰਸੀਪਲ ਬਿਅੰਤ ਕੌਰ ਨੇ ਲੜਕੀਆਂ ਬਾਬਤ ਉਤਸ਼ਾਹ ਭਰਪੂਰ, ਪ੍ਰੇਰਨਾ ਜਨਕ ਭਾਵ ਪੂਰਤ ਸ਼ਬਦ ਕਹੇ। ਉਚ ਕੋਟੀ ਦੀ ਸੰਗੀਤਾਚਾਰਯ ਬੀਬੀ ਸ਼ਕੁੰਲਤਾ ਨੇ ਕੁਝ ਗੀਤ ਸੁਣਾਏ। ਇਸ ਵਿਚ ਹੋਰ ਉੱਘੀਆਂ ਬੀਬੀਆਂ ਸਮਾਗਮ ਦੀ ਸੋਭਾ ਸਨ—ਬੀਬੀ ਰਾਜਿੰਦਰ ਕੌਰ ਹੰਸਪਾਲ, ਬੀਬੀ ਰਤਨਾ, ਬੀਬੀ ਦਰਸ਼ਨਾਂ, ਬੀਬੀ ਸੁਰਿੰਦਰ ਕੌਰ, ਬੀਬੀ ਸੁਖਵਿੰਦਰ ਕੌਰ, ਬੀਬੀ ਚਰਨਜੀਤ ਕੌਰ ਹੰਸਪਾਲ, ਬੀਬੀ ਰਵਿੰਦਰ ਕੌਰ ਹੰਸਪਾਲ, ਬੀਬੀ ਇੰਦਰ ਕੌਰ, ਜਥੇਦਾਰ ਬੀਬੀ ਮਹਿੰਦਰ ਕੌਰ, ਬੀਬੀ ਹਰਬੰਸ ਕੌਰ ਢੋਡੇ ਵਾਲੀ ਤੇ ਬਲਕਾਰ ਕੌਰ। ਇਸ ਕਵੀ ਦਰਬਾਰ ਕਰਨ ਦਾ ਸਿਹਰਾ ਬੀਬੀ ਸੁਰਜੀਤ ਕੌਰ ਤੇ ਬੀਬੀ ਪ੍ਰੀਤਮ ਕੌਰ ਸਿਰ ਬੱਝਦਾ ਹੈ ਇਸ ਤੋਂ ਬਾਅਦ ਸਜਨਾਂ ਪ੍ਰੇਮੀਆਂ ਵਲੋਂ ਮੰਗ ਹੋਈ ਕਿ ਇਹਨਾਂ ਕਵਿਤਾਵਾਂ ਨੂੰ ਪੁਸਤਕ ਰੂਪ ਦਿੱਤਾ ਜਾਏ। ਇਹ ਗਲ ਇਸ ਪੁਸਤਕ 'ਚੰਨ ਤਾਰੇ' ਦੇ ਰੂਪ ਵਿਚ ਸਿਰੇ ਚੜ੍ਹੀ।

ਇਸ ਪੁਸਤਕ ਨੂੰ ਪਾਠਕਾਂ ਦੇ ਹੱਥਾਂ ਤੱਕ ਪਹੁੰਚਾਉਣਾ ਸੰਤ ਨਿਰਮਲ ਸਿੰਘ ਫਲੌਰਾ ਤੇ ਬੀਬੀ ਗਿਆਨ ਕੌਰ ਦੀ ਮਦਦ ਨਾਲ ਸਫ਼ਲ ਹੋ ਸੱਕਿਆ ਹੈ। ਇਹਨਾਂ ਦੇ ਸਮੁੱਚੇ ਪਰਵਾਰ ਉੱਤੇ ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ ਹੈ। ਸਤਿਗੁਰੂ ਜੀ ਨੇ ਐਨੀ



Namdhari Elibrary NamdhariElibrary@gmail.com



ਸ: ਨਿਰਮਲ ਸਿੰਘ ਫਲੌਰਾ ਅਤੇ ਬੀਬੀ ਗਿਆਨ ਕੌਰ

Namdhari Elibrary NamdhariElibrary@gmail.com

ਬਰਕਤ ਪਾਈ ਹੈ ਕਿ ਇਸ ਸਾਲ ਹੋਲੇ ਦੀ ਹੀ ਨਹੀਂ ਬੀਤੇ ਵਰ੍ਹੇ ਦੀ ਸ੍ਰੀ ਭੈਣੀ ਸਾਹਿਬ ਦੀ ਲੰਗਰ ਦੀ ਸੇਵਾ ਵੀ ਇਹ ਹੀ ਕਰਵਾ ਰਹੇ ਸਨ।

ਸੰਤ ਨਿਰਮਲ ਸਿੰਘ ਫਲੋਰਾ ਦੇ ਪਿਤਾ ਠੇਕੇਦਾਰ ਕਰਮ ਸਿੰਘ ਜੀ ਜਲੰਧਰ ਠੇਕੇਦਾਰੀ ਕਰਦੇ ਰਹੇ ਹਨ। ਉਹਨਾਂ ਦੀ ਵੀ ਗੁਰੂ ਘਰ ਤੇ ਸ਼ਰਧਾ ਸੀ।

ਬੀਬੀ ਗਿਆਨ ਕੌਰ ਜੀ ਦੇ ਦਾਦਾ ਸੂਬਾ ਖੇਮ ਸਿੰਘ ਜੀ ਮਾਹੂਵਾਲ ਸਾਰੇ ਦੁਆਬੇ ਵਿਚ ਨਾਮਧਾਰੀਆਂ ਵਿਚ ਮਾਨਯੋਗ ਹਸਤੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੁਆਬੇ ਦੇ ਦੌਰੇ ਸਮੇਂ ਮੁਠੱਡਿਆਂ ਤੋਂ ਬਾਅਦ ਏਸੇ ਘਰ ਹੀ ਡੇਰਾ ਹੁੰਦਾ ਸੀ। ਬੀਬੀ ਗਿਆਨ ਕੌਰ ਜੀ ਸੂਬਾ ਜੀ ਦੀ ਪੋਤਰੀ ਤੇ ਸੰਤ ਪੂਰਨ ਸਿੰਘ ਜੀ ਦੀ ਸਪੁੱਤਰੀ ਹਨ। ਝਾਂਸੀ ਵਾਲੇ ਸੂਬਾ ਕਿਸ਼ਨ ਸਿੰਘ ਜੀ ਆਪਦੇ ਤਾਇਆ ਜੀ ਸਨ। ਸੰਤ ਰਤਨ ਸਿੰਘ ਚਾਨਾ ਆਪ ਜੀ ਦੇ ਵੱਡੇ ਵੀਰ।

ਸੰਤ ਰੋਸ਼ਨ ਸਿੰਘ ਜੀ ਮਸਤਾਨਾ ਕੈਨੇਡਾ ਵਾਲੇ, ਗੁਰੂ ਘਰ ਦੇ ਸੇਵਕ ਆਪ ਦੇ ਦਾਮਾਦ ਹਨ।

ਕੈਨੇਡਾ ਜਾਣ ਦਾ ਸੁਭਾਗ ਫਲੋਰਾ ਜੀ ਤੇ ਬੀਬੀ ਜੀ ਨੂੰ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੋਇਆ। ਸ਼ੁਰੂ ਵਿਚ ਜਦੋਂ ਬੀਬੀ ਜੀ ਨੂੰ ਕੁਝ ਚਿਰ ਨੌਕਰੀ ਕਰਨੀ ਪਈ ਤਾਂ ਇਹਨਾਂ ਸਿੱਖੀ ਬਾਣਾ ਹੀ ਰੱਖਿਆ ਭਾਵੇਂ ਹੋਰ ਬਾਣੇ ਵਿਚ ਵਧ ਤਨਖਾਹ ਮਿਲ ਸਕਦੀ ਸੀ।

ਇਹਨਾਂ ਨੇ ਆਪਣੇ ਲੜਕਿਆਂ ਦੇ ਅਨੰਦਕਾਰਜ ਵੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੀਤੇ। ਨਾ ਪਹਿਲਾਂ ਲੜਕੀਆਂ ਵੇਖੀਆਂ ਤੇ ਫੇਰਿਆਂ ਦੇ ਕੱਪੜੇ ਵੀ ਆਪਣੇ ਘਰੋਂ ਪੁਆਏ। ਇਹਨਾਂ ਦੇ ਚਾਰੇ ਪੁੱਤਰ ਤੇ ਦੋਵੇਂ ਧੀਆਂ ਵੀ ਗੁਰੂ ਘਰ ਦੇ ਸ਼ਰਧਾਲੂ ਹਨ।

ਸਮੁੱਚਾ ਪਰਵਾਰ ਗੁਰੂ ਘਰ ਦਾ ਆਗਿਆਕਾਰ ਹੈ।

ਪ੍ਰਸਿਧ ਨਾਮਧਾਰੀ ਲੀਡਰ, ਸੰਤ ਹਰਵਿੰਦਰ ਸਿੰਘ ਹੰਸਪਾਲ, ਜਨਰਲ ਸਕੱਤਰ ਨਾਮਧਾਰੀ ਦਰਬਾਰ ਦੇ ਉੱਦਮ ਨਾਲ ਇਹ ਪੁਸਤਕ ਤੋੜ ਚੜ੍ਹੀ ਹੈ। ਪਰਮ ਲਿਖਾਰੀ ਪ੍ਰੋਫੈਸਰ ਸੰਤ ਨਿਰੰਜਨ ਸਿੰਘ ਜਯੋਤੀ ਹੋਰਾਂ ਇਸਦੀ ਤਿਆਰੀ ਕਰਨ ਵਿਚ ਭਰਪੂਰ ਸਮਾਂ ਬਖ਼ਸ਼ਿਆ। ਇਸਦੇ ਨਾਲ ਹੀ ਮਾਨੇਵਰ ਪ੍ਰੋਫੈਸਰ ਤਾਰਾ ਸਿੰਘ ਅਨਜਾਣ ਜੀ ਨੇ ਬੜਾ ਸਹਿਯੋਗ ਦਿੱਤਾ ਹੈ। ਅਸੀਂ ਸਭ ਦੇ ਥਾਂ ਪਰ ਥਾਂ ਧੰਨਵਾਦੀ ਹਾਂ।

1C-1, ਨਾਮਧਾਰੀ ਕਾਲੋਨੀ,
ਰਮੇਸ਼ ਨਗਰ, ਨਵੀਂ ਦਿੱਲੀ-110015

**—ਸਤਿਨਾਮ ਕੌਰ**
21.2.93



Namdhari Elibrary NamdhariElibrary@gmail.com

# ਧੰਨ ਮਾਤਾ ਸ੍ਰੀ ਚੰਦ ਕੌਰ

ਧੰਨ ਮਾਤਾ ਸ੍ਰੀ ਚੰਦ ਕੌਰ, ਤੇਰੀ ਹੋ ਰਹੀ ਜੈ ਜੈ ਕਾਰ।
ਤੇਰੀ ਕ੍ਰਿਪਾ ਸਦਕਾ ਹੀ, ਏਹ ਹੋ ਰਹੇ ਕਵੀ ਦਰਬਾਰ।
ਕ੍ਰਿਪਾ ਕੀਤੀ ਵਿਦਿਆ ਚਮਕੀ, ਹੋ ਰਹੀ ਸੁਧ ਪੜ੍ਹਾਈ,
ਪਾਠ ਉਚਾਰਨ ਲਗਾਂ ਮਾਤਰਾਂ, ਸੁੰਦ੍ਰਤਾ 'ਚ ਲਿਖਾਈ,
ਬਾਣੀ ਦਾ ਪ੍ਰਵਾਹ ਚਲ ਪਿਆ, ਹੋ ਰਹੇ ਪਾਠ ਅਪਾਰ,
ਧੰਨ ਮਾਤਾ ਸ੍ਰੀ ਚੰਦ ਕੌਰ ਜੀ......।
ਸਤਿਗੁਰੂ ਪ੍ਰਤਾਪ ਸਿੰਘ ਜੀ, ਰੱਬੀ ਰੂਪ ਸੁਹਾਏ।
ਪੰਥ ਬਾਗ਼ ਹੈ ਖਿੜਿਆ ਸਾਵਾ, ਨਾਮ ਸੁਗੰਧੀ ਆਏ।
ਸਤਿਗੁਰੂ ਜਗਜੀਤ ਸਿੰਘ ਅੱਜ, ਸਭ ਦੇ ਬਖਸ਼ਨਹਾਰ
ਧੰਨ ਮਾਤਾ ਚੰਦ ਕੌਰ ਜੀ......।
ਮਾਤਾ ਜੀਵਨ ਕੌਰ ਫਤਹਿ ਕੌਰ, ਪੂਜਨੀਕ ਜਗ ਮਾਤਾਂ
ਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ, ਵੰਡਦੇ ਬਖਸ਼ਿਸ਼ ਦਾਤਾਂ।
ਰੂਪ ਹੋ ਸ਼ਕਤੀ ਸਾਰਦਾ, ਬਖਸ਼ੋ ਬੁਧ ਅਪਾਰ।
ਧੰਨ ਮਾਤਾ ਸ੍ਰੀ ਚੰਦ ਕੌਰ ਤੇਰੀ ਹੋ ਰਹੀ ਜੈ ਜੈ ਕਾਰ।
ਤੇਰੀ ਕ੍ਰਿਪਾ ਸਦਕਾ ਹੀ, ਏਹ ਹੋ ਰਿਹਾ ਕਵੀ ਦਰਬਾਰ।

————

ਲਛਮੀ, ਗੌਰਾਂ, ਸ਼ਾਰਦਾ
ਤੂੰ ਹੀ ਆਦਿ ਭਵਾਨੀ।
ਸ਼ਕਤੀ ਰੂਪ ਸਾਕਾਰ ਹੈਂ,
ਸਦ ਹੀ ਸ਼ੇਸ਼ ਬਖਾਨੀ।



Namdhari Elibrary NamdhariElibrary@gmail.com

## ਗੁਰੂ ਘਰ ਪਰਵਾਰ

ਪ੍ਰਿਥਮ ਇੱਕ ਅਕਾਲ ਨੂੰ ਮੰਨ ਕੇ ਤੇ,
ਗੁਰੂ ਰਾਮ ਸਿੰਘ ਨਾਮ ਧਿਆਇਆ ਹੈ।
ਟੁੱਟੀ ਗੰਢਨੇ ਹਾਰ ਗੁਰੂ ਹਰੀ ਸਿੰਘ ਜੀ,
ਜੀਵਣ ਕੌਰ ਮਾਤਾ ਜੀ ਨੂੰ ਗਾਇਆ ਹੈ।
ਬਡ ਪਰਤਾਪੀ ਤੇ ਮਾਤ ਭੁਪਿੰਦਰ ਕੁਰ ਜੀ,
ਹਾਜ਼ਰ ਗੁਰੂ-ਮਾਤਾ ਨੂੰ ਸਲ੍ਹਾਇਆ ਹੈ।
ਮਹਾਰਾਜ ਅਤੇ ਬੇਬੇ ਸਾਹਿਬ ਜੀਉ,
ਯੁਗਲ ਠਾਕਰਾਂ ਨੂੰ ਸਿਰ ਨਵਾਇਆ ਹੈ।
ਬੀਬਾ ਸਾਹਿਬ ਹੋਰਾਂ ਦੀ ਹਜ਼ੂਰੀ ਦੇ ਵਿੱਚ,
ਸੁੰਦਰ ਕਵੀ ਦਰਬਾਰ ਸਜਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ

ਬੰਦੇ ਬਹਾਦਰ ਦੇ ਬਾਅਦ ਸਿੱਖ ਪੰਥ ਅੰਦਰ,
ਪੈਰ ਫੁੱਟ ਨੇ ਐਸਾ ਆ ਪਾਇਆ ਸੀ।
ਥਾਂ ਧਰਮ ਅਧਰਮ ਪ੍ਰਧਾਨ ਹੋਇਆ,
ਦਇਆ ਨਾਮ ਬਾਣੀ ਨੂੰ ਭੁਲਾਇਆ ਸੀ।
ਸਿੰਘ ਪੰਥ ਨੂੰ ਕਰ ਤਬਾਹ ਦਿੱਤਾ,
ਰੂਪ ਸਿੱਖੀ ਦਾ ਉੱਕਾ ਭੁਲਾਇਆ ਸੀ।
ਓਸ ਵਕਤ 'ਰੱਬੀ ਜੋਤ' ਗੁਰੂ ਸੱਚਾ,
ਜਾਮਾ ਬਾਰ੍ਹਵਾਂ ਧਾਰ ਕੇ ਆਇਆ ਸੀ।
ਸਮਾਂ ਆਇਆ ਗੁਰੂ ਹਰੀ ਸਿੰਘ ਤਖ਼ਤ ਬੈਠੇ,
ਵਧੀ ਵੇਲ ਤੇ ਫੁਲ ਚੜ੍ਹਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

## ਪ੍ਰਕਾਸ਼

ਪ੍ਰਗਟ ਹੋਏ ਸਤਿਗੁਰੂ ਪਰਤਾਪ ਸਿੰਘ ਜੀ,
ਜੀਵਣ ਕੌਰ ਮਾਤਾ ਜੀ ਨਿਹਾਲ ਹੋਈ ।
ਪੰਡਤ ਆਏ ਵੱਡੇ, ਜਨਮ ਪੱਤਰੀ ਲੈ,
ਕਹਿਣ, "ਮਾਤਾ ਜੀ ! ਗੱਲ ਕਮਾਲ ਹੋਈ ।"
ਜਨਮ-ਸਮਾਂ, ਨਛੱਤਰ ਗ੍ਰਹਿ ਦਸਦੇ ਨੇ,
ਰੱਬੀ ਜੋਤ ਘਰ ਤੁਸਾਂ ਦਿਆਲ ਹੋਈ ।
ਦੁਨੀਆਂ ਮੰਨੇਗੀ, ਨਿਵਣਗੇ ਛੱਤ੍ਰ ਧਾਰੀ,
ਸੰਗਤ ਅੱਜ ਸਾਰੀ ਮਾਲਾ ਮਾਲ ਹੋਈ ।
ਨਜ਼ਰ ਆਇਆ ਏ ਰਾਮ ਤੇ ਸ਼ਾਮ ਸਾਨੂੰ,
'ਵਡ ਪਰਤਾਪੀ' ਕਹਿ ਨਾਮ ਬੁਲਾ ਰਹੇ ਹਾਂ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ ।

## ਚਰਨਾਂ ਤੇ ਸੀਸ

ਜੀਵਣ ਕੌਰ ਮਾਤਾ, ਗੋਦੀ ਲਾਲ ਸੋਹਣਾ,
ਖੁਸ਼ੀ ਵਿੱਚ ਫਿਰ ਦਾਨ ਅਪਾਰ ਦਿੱਤੇ ।
ਘਰ ਆਏ ਵਧਾਈਆ ਜੁ ਦੇਣ ਲੋਕੀ,
ਅੰਨ ਧੰਨ ਦੇ ਖੋਲ ਭੰਡਾਰ ਦਿੱਤੇ ।
ਜੋਗੀ ਜੰਗਮ ਸੰਨਿਆਸੀ, ਆਏ ਮਸਤ ਫੱਕਰ,
ਹਰ ਪ੍ਰਕਾਰ ਸੱਭ ਨੂੰ ਸਤਿਕਾਰ ਦਿੱਤੇ ।
ਵੱਡੇ ਮੱਠਾਂ ਤੇ ਮੰਡਲਾਂ ਦੇ ਮਹੰਤ ਆਏ,
ਪੂਜਨੀਕ ਸੰਤਾਂ ਆ ਦੀਦਾਰ ਦਿੱਤੇ ।
ਆਏ ਪੰਡਤ ਵਿਦਵਾਨ ਇਕ ਅਵਾਜ਼ ਬੋਲੇ,
ਤੇਰੇ ਘਰੋਂ ਮਾਤਾ ਸਭ ਕੁਝ ਪਾ ਰਹੇ ਹਾਂ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ ।



Namdhari Elibrary NamdhariElibrary@gmail.com

## ਚਰਨਾਂ ਤੇ ਸੀਸ

ਛੋਟੀ ਉਮਰ ਸੀ ਖੇਡ ਕੇ ਆਏ ਬਾਹਰੋਂ,
ਬੈਠਾ ਮਿਸਤਰੀ ਚੁੱਪ ਨਿਮੋਝਾਣ ਡਿੱਠਾ।
ਚਿੰਤਾ ਵੇਖ ਉਹਦੀ ਦਇਆਵਾਨ ਹੋਏ,
ਉਥੇ ਗਲ ਕਰਦਾ ਜਾਣੀ ਜਾਣ ਡਿੱਠਾ।
ਕਿਹਾ ਮਿਸਤਰੀ ਨੇ ਖੂਹੀ ਹੋਈ ਡਿੰਗੀ,
ਹੈ ਸਾਂ ਸਿਆਣਾ, ਅੱਜ ਅਵਾਣ ਵਿੱਠਾ।
ਗੁਰਾਂ ਕਿਹਾ, ਖੂਹੀ ਉੱਤੇ ਪਾ ਪੜਦਾ,
ਕਰ ਅਰਦਾਸ 'ਹਈ' ਕੰਮ ਆਸਾਨ ਡਿੱਠਾ।
ਕੀਤਾ ਅਮਲ ਉਸਨੇ ਖੂਹੀ ਹੋਈ ਸਿੱਧੀ,
ਸਾਰੀ ਸੰਗਤ ਨੂੰ ਬਚਨ ਸੁਣਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਚਰਨਾਂ ਤੇ ਸੀਸ

ਬੈਠੇ ਗੱਦੀ ਤੇ ਨੀਤੀ ਨੂੰ ਮੁੱਖ ਰੱਖ ਕੇ,
ਖੱਬਰ ਗਵਰਨਰ ਨੂੰ ਲਹੌਰ ਪਹੁੰਚਾਈ ਹੈ ਜੀ।
ਲਾ-ਨਾਲ ਜਦ ਅਮਨ ਦੇ ਅਸੀਂ ਹਾਮੀ,
ਚੌਂਕੀ ਭੈਣੀ 'ਚ ਕਿਉਂ ਬਿਠਾਈ ਹੈ ਜੀ।
ਸੱਦੇ ਲਾਟ ਨੇ ਵੱਡੇ ਜ਼ੁੰਮੇਦਾਰ ਅਫਸਰ,
ਫਿਰ ਦੱਸੀ ਸ਼ਿਕਾਇਤ ਜੋ ਆਈ ਹੈ ਜੀ।
ਮੁਕਦੀ ਗੱਲ-ਗਲਤੀ ਮੰਨੀ ਅਫਸਰਾਂ ਨੇ,
ਤੁਰਤ ਭੈਣੀ 'ਚੋਂ ਚੌਕੀ ਉਠਾਈ ਹੈ ਜੀ।
ਨਾਲ ਅਦਬ ਦੇ ਚਰਨਾਂ 'ਚ ਹੋਏ ਹਾਜ਼ਰ,
ਕਹਿਣ ਬਾਬਾ ਜੀ ਭੁਲ ਬਖ਼ਸ਼ਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

## ਸੀਸ ਝੁਕਾ ਰਹੇ ਹਾਂ

ਸਤਿਗੁਰ ਸਭ ਦਾ ਭਲਾ ਮਨਾਵਦਾ ਹੈ,
ਨਾਨਕ ਸੰਪ੍ਰਦਾ ਉੱਤੇ ਉਪਕਾਰ ਕੀਤਾ।
ਸਿੱਖ ਪੰਥ, ਅਕਾਲੀ, ਨਿਹੰਗ ਸਿੰਘ ਜੀ,
ਉਦਾਸੀ, ਨਿਰਮਲ, ਘਨਈਆ ਇੱਕ ਤਾਰ ਕੀਤਾ
ਖ਼ੁਦ ਕੂਕੇ ਧੀਰ ਮਲੀਏ, ਰਾਮ ਰਾਈਏ,
ਨਾਨਕ ਨਾਮ ਸਭ ਨੇ ਸਵੀਕਾਰ ਕੀਤਾ।
ਸਾਰੇ ਆਂਹਦੇ ਸਨ ਬਾਬੇ ਪਰਤਾਪ ਸਿੰਘ ਦਾ,
ਅੱਜ ਨਾਨਕ ਦਾ ਜ਼ਾਹਿਰਾ ਦੀਦਾਰ ਕੀਤਾ।
ਭੈਣੀ ਸਾਹਿਬ, ਗੁਜਰਾਂਵਾਲਾ, ਹੋਰ ਅਸਥਾਨ,
ਸਭ ਨੇ ਕਿਹਾ, ''ਅਸੀ ਵਾਰਨੇ ਜਾ ਰਹੇ ਹਾਂ।''
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਸੀਸ ਝੁਕਾ ਰਹੇ ਹਾਂ

ਹਵਨ, ਯਗ ਕੀਤੇ, ਲੱਖਾਂ ਪਾਠ ਕੀਤੇ,
ਫਿਰ ਰਾਗ ਸੰਮੇਲਨ ਕਮਾਲ ਕੀਤੇ।
ਜਿਸ ਰਾਗ ਦੀ ਬਾਣੀ, ਉਹ ਰਾਗ ਗਾਉ,
ਸਮਾਂ ਪੂਰਤੀ, ਭਾਵ ਖਿਆਲ ਕੀਤੇ।
ਗਾਈਆਂ, ਮੱਝਾ ਦੇ ਕੇ ਰਾਗੀ ਸਿੰਘ ਟੋਰੇ,
ਨਕਦੀ ਬਸਤਰ ਦੇ ਕੇ ਮਾਲੋ ਮਾਲ ਕੀਤੇ।
ਆਪਣੇ ਘਰਾਂ ਤੇ ਪੁੱਜ, ਸਭ ਕਹਿ ਰਹੇ ਸਨ,
ਅਸੀਂ ਤੁੱਛ ਹਾਂ ਬਾਬੇ ਨਿਹਾਲ ਕੀਤੇ।
ਜਦ ਤਕ ਜੀਆਂਗੇ, ਕਰਾਂਗੇ ਜੱਸ ਹਰ ਥਾਂ,
ਦਿਨ ਰਾਤ ਉਹਦੇ ਗੀਤ ਗਾ ਰਹੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

# ਸੀਸ ਝੁਕਾ ਰਹੇ ਹਾਂ

ਬਾਹਰ ਮੁਖੀ ਵਿਖਾਲੇ ਦਾ—ਖਰਚ ਕਰਕੇ,
ਕਰਜ਼ੇ ਸਿਰਾਂ ਤੇ ਲੋਕਾਂ ਚੜ੍ਹਾਏ ਵਾਧੂ।
ਏਸੇ ਚਿੰਤਾ 'ਚ ਜ਼ਿੰਦਗੀ ਬਰਬਾਦ ਹੋਈ,
ਐਸੇ ਮਾਨਸਿਕ ਰੋਗ ਸਨ ਲਾਏ ਵਾਧੂ।
ਗੁਰਾਂ ਸੌਖੀ ਵਿਆਹ ਦੀ ਰੀਤ ਤੋਰੀ,
ਖਰਚ ਵਾਲੇ ਰਿਵਾਜ ਹਟਾਏ ਵਾਧੂ।
ਮਾਇਕੀ ਵਿਹਾਰ ਸੁਧਾਰ, ਸਮਾਜ ਸੁਧਰੇ,
ਰੋਗ ਮਨਮਤ ਦੇ ਗ਼ਲਤੀ ਦੇ ਲਾਹੇ ਵਾਧੂ।
ਵੇਖ ਰੀਤ, ਜਾਗੇ ਮਜ਼ਹਬ, ਕਿਹਾ ਸਭ ਨੇ,
ਨਕਸ਼ੇ ਕਦਮ ਤੇਰੇ ਚਲਣਾ ਚਾਹ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

# ਅਲੀ ਪੁਰ ਸਯਦਾਂ

ਬਾਈ ਸੂਬਿਆਂ ਸਹਿਤ ਚੜ੍ਹੇ ਘੋੜਿਆਂ ਤੇ,
ਗੁਰੂ ਅਲੀ ਪੁਰ ਸਯਦਾਂ ਥੀਂ ਜਾ ਰਹੇ ਸਨ ।
ਅਲੀ ਪੀਰ* ਜਮਾਇਤ ਮੁਰੀਦਾ ਦੇ ਨਾਲ,
'ਬਿਨੈ' ਕਰ ਗੁਰਾਂ ਤਾਈਂ ਅਟਕਾ ਰਹੇ ਸਨ ।
ਘੋੜਾ ਬਹੁਤ ਵੱਡਾ, ਅੜੀਅਲ, ਲੈ ਆਏ,
ਸਵਾਰ ਹੋਣ ਨਹੀਂ ਦੇਂਦਾ—ਸੁਣਾ ਰਹੇ ਸਨ ।
ਸਤਿਗੁਰ ਮਾਰ ਪਲਾਕੀ—ਸਵਾਰ ਹੋਏ,
ਘੋੜਾ ਉੱਛਲਿਆ—ਗੁਰੂ ਥੱਲੇ ਆ ਰਹੇ ਸਨ ।
ਤਿੰਨ ਵੇਰ ਏਂਵੇ—ਚੋਥੀ ਵੇਰ ਗੁਰੂ ਜੀ,
ਜਕੜ ਘੋੜੇ ਨੂੰ—ਥੱਲੇ ਨਾ ਆ ਰਹੇ ਸਨ ।
ਘੋੜਾ ਦੋੜਿਆ ਹਵਾ 'ਚ ਹਵਾ ਹੋਇਆ,
ਪੀਰ, ਗੁਰੂ ਨੂੰ ਵਲੀ ਵਡਿਆ ਰਹੇ ਸਨ ।
ਬਣਿਆ ਸਮਾਂ ਸੁਹਾਵਣਾ ਅਤੀ ਸੁੰਦਰ,
ਕਹਿਣ, "ਗੁਰਾਂ ਤੋਂ ਵਾਰਨੇ ਜਾ ਰਹੇ ਹਾਂ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ ।

* ਪੀਰ ਜਮਾਇਤ ਅਲੀ ਸ਼ਰੋਮਣੀ ਪੀਰ ਸੀ ।



Namdhari Elibrary NamdhariElibrary@gmail.com

## ਸ੍ਰ. ਤੇਜਾ ਸਿੰਘ ਜੀ ਚੰਦੋਂਵਾਲ

ਮਾਨਯੋਗ ਹਸਤੀ, ਤੇਜਾ ਸ਼ਿੰਘ—ਚੰਦੋਂਵਾਲ,
ਰੌਅਬ ਦ੍ਹਾਬ ਤੇ ਅਫਸਰ ਸਰਕਾਰ ਹੈ ਸੀ ।
ਸਾਰੇ ਜਹਾਜ਼ਾਂ ਦੇ ਉੱਤੇ ਕੰਟ੍ਰੋਲ ਉਸਦਾ,
ਤੇ ਅੰਗਰੇਜ਼ ਵੀ ਕਰਦਾ ਸਤਿਕਾਰ ਹੈ ਸੀ ।
ਵਿੱਚ ਬੰਬਈ—ਲੀਡਰੀ ਮਾਣ ਪਾਇਆ,
ਸਤਿਗੁਰ ਜਾਂਦੇ ਤੇ ਸ਼ਹਿਰ ਬਲਿਹਾਰ ਹੈ ਸੀ ।
ਨਾਮਧਾਰੀ ਦਰਬਾਰ ਪ੍ਰਧਾਨ ਬਣਿਆਂ,
ਆਖ਼ਰ ਸਰਸੇ ਆ ਟਿਕਿਆ ਪਰਵਾਰ ਹੈ ਸੀ ।
ਸਾਰੇ ਬਾਗ਼ ਪਰਵਾਰ ਦੀ 'ਵਾਜ਼ ਇੱਕੋ,
ਗੁਰੂ ਚਰਨਾਂ ਦਾ ਆਸਰਾ ਪਾ ਰਹੇ ਹਾਂ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ ।

## ਸਰਦਾਰ ਹਰੀ ਸਿੰਘ ਜੀ ਗੁਜੱਰਵਾਲੀ

ਗੁਜੱਰਵਾਲੀ ਮਸ਼ਹੂਰ ਘਰ ਕੂਕਿਆਂ ਦਾ,
ਖਾਨਦਾਨੀ ਏਹ ਵੱਡੇ ਸਰਦਾਰ ਹੈ ਸਨ ।
ਹਰੀ ਸਿੰਘ ਸਰਦਾਰ, ਗੁਰੂ ਰੰਗ ਰੰਗਾ,
ਗਿੱਲੀਂ ਮੇਲੇ ਆਉਂਦੇ ਸ਼ਰਧਾ ਧਾਰ ਹੈ ਸਨ ।
ਰੁਪਏ ਚਾਂਦੀ ਦੇ, ਟੋਪਾ ਭਰਿਆ, ਨਾਲ ਨੌਕਰ,
ਘੱਘੀ 'ਵਾਜ਼—ਬਲਹਾਰ ਬਲਹਾਰ ਹੈ ਸਨ ।
ਜਿਸਮ ਭਾਰਾ, ਗੋਰੇ, ਬਿਰਧ, ਮਸਤ ਘੁੰਮਦੇ,
ਰੁਪਏ ਭੇਟ ਕਰਦੇ ਬਾਰ ਬਾਰ ਹੈ ਸਨ ।
ਲੋਕੀ ਹੁੰਦੇ ਹੈਰਾਨ, 'ਇਹ ਖੇਲ ਤੱਕ ਕੇ,
ਕਹਿੰਦੇ ਗੁਰੂ ਜੀ ਵਾਰਨੇ ਜਾ ਰਹੇ ਹਾਂ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ ।



Namdhari Elibrary NamdhariElibrary@gmail.com

## ਸੰਤ ਰਲਾ ਸਿੰਘ ਜੀ

ਸੰਤ ਰਲਾ ਸਿੰਘ ਜੀ ਭੈਣੀ ਸਾਹਿਬ ਰਹਿੰਦੇ,
ਨਾਮ ਜੱਪਦੇ ਤੇ ਹੋਰਾਂ ਜਪਾਣ ਵਾਲੇ।
ਸੰਜਮ ਨਾਲ ਨਿਤਨੇਮ ਇਸ਼ਨਾਨ ਕਰਕੇ,
ਮਾਲਾ ਨਾਲ ਸਨ ਰਸਨਾ ਹਿਲਾਣ ਵਾਲੇ।
ਨਾਮ-ਰਸ-ਪੂਰਨ, ਭਰਪੂਰ ਹੋਏ,
ਸੁਖ ਪਾਂਵਦੇ ਸਨ ਦਰਸ਼ਨ ਪਾਣ ਵਾਲੇ।
ਸੰਗਤ ਵਿੱਚ ਵੀ ਮਾਣ—ਸਤਿਕਾਰ ਪਾਇਆ,
ਸੁਰਤ ਬ੍ਰਿਤ ਦਾ ਮਰਮ ਸਮਝਾਣ ਵਾਲੇ।
ਕਹਿੰਦੇ ਸਿਖਾਂ ਨੂੰ ਵੱਡੀ ਹੈ ਮਿਹਰ ਸਾਥੇ,
ਧੂੜ ਮੱਥੇ ਤੇ ਇਥੋਂ ਦੀ ਲਾ ਰਹੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਸ੍ਰ. ਬਲੀ ਸਿੰਘ ਜੀ ਕਿਆਮਪੁਰ ਵਾਲੇ

ਬਲੀ ਸਿੰਘ ਸਰਦਾਰ ਕਿਆਮਪੁਰ ਦਾ,
ਗੜ੍ਹ ਕੂਕਿਆ ਦਾ ਮਸ਼ਹੂਰ ਹੈ ਸੀ।
ਪੰਥ ਫ਼ੈਸਲੇ ਹਿਤ, ਤਖ਼ਤ ਸਤਿਗੁਰਾਂ ਦਾ,
ਮੇਲਾ ਹੁੰਦਾ ਤੇ ਸੰਗਤ ਭਰਪੂਰ ਹੈ ਸੀ।
ਨੱਗਰ ਸਾਰਾ ਤੇ ਸੂਬਾ ਜਵੰਦ ਸਿੰਘ ਜੀ,
ਨਾਮ ਦਾਨ ਸੇਵਾ—ਮਖ਼ਮੂਰ ਹੈ ਸੀ।
ਬੇ-ਬਹਾ ਸੇਵਾ ਫਿਰ ਵੀ ਹੋ ਨਿਮਰ,
ਨਰ ਨਾਰ ਹੀਰਾ ਕੋਹਨੂਰ ਹੈ ਸੀ।
ਸ਼ਰਧਾ, ਭਗਤੀ, ਪ੍ਰੇਮ ਅਵਾਜ਼ ਇੱਕੋ,
ਧੰਨ ਭਾਗ ਅਸੀਂ ਤੇਰੇ ਸਦਾ ਰਹੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

## ਫਿਲੋਕਿਆਂ ਦੇ ਸੇਠ

ਸੇਠ ਫਿਲੋਕਿਆਂ ਦੇ—ਗੁਜਰਾਂ ਵਾਲੇ ਚਮਕੇ,
ਧੁਰੋਂ ਧਨ-ਦੌਲਤ, ਲੈ ਅਪਾਰ ਹੋਏ,
ਗੁਰੂ ਹਰੀ ਸਿੰਘ ਦਾ ਵਰ ਸਫ਼ਲ ਹੋਇਆ,
ਵਿੱਚ ਬੈਂਕੋਕ ਦੇ ਵੱਡੇ ਵਪਾਰ ਹੋਏ।
ਜਿਵੇਂ ਧਨ ਕੁਬੇਰ ਦੇ ਹੋਣ ਮਾਲਕ,
ਗੁਰੂ ਨਾਲ ਵੀ ਓਵੇਂ ਪਿਆਰ ਹੋਏ।
ਸੇਠ ਮਹਿਲ ਸਿੰਘ, ਗੁਰਮੁਖ ਸਿੰਘ, ਦਿਆਲ ਸਿੰਘ ਆਦਿ,
ਘਰ ਪਰਵਾਰ ਸਭ ਜੀਅ ਚਮਤਕਾਰ ਹੋਏ।
ਸੇਵਾ ਬਹੁਤ ਕੀਤੀ, ਹੋ ਨਿਰਮਾਨ ਕਹਿੰਦੇ,
ਤੇਰੀ ਮਿਹਰ ਤੇ ਖੁਸ਼ੀਆਂ ਮਨਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਵੰਡ ਤੋਂ ਦੋ ਦਿਨ ਪਹਿਲਾਂ

ਪੰਦਰਾਂ ਅਗਸਤ, ਵੰਡ ਤੋਂ ਦੋ ਦਿਨ ਪਹਿਲਾਂ,
ਅਲੀ ਪੁਰ ਸਯਦਾਂ ਥੀਂ ਗੁਰੂ ਜੀ ਜਾ ਰਹੇ ਸਨ।
ਲਾਲ ਸਿੰਘ ਡਰਾਈਵਰ ਨੇ ਕਿਹਾ, ''ਮਹਾਰਾਜ,
ਲੁਟ ਮਾਰ, ਹਤਿਆਰੇ ਸਾਹਵੇਂ ਆ ਰਹੇ ਹਨ।''
ਗੁਰਾਂ ਕਿਹਾ, ''ਹੁਣ ਲਾਲ ਸਿੰਘ ਰੋਕ ਲੈ ਕਾਰ,''
ਕਾਰੋਂ ਨਿਕਲ, ਗੁਰੂ ਜੀ ਨਜ਼ਰੀਂ ਆ ਰਹੇ ਸਨ।
ਛਵ੍ਹੀਆਂ, ਬਲਮਾਂ ਤੇ ਰਾਈਫਲਾਂ ਹੱਥ ਜਿਨ੍ਹਾਂ,
ਸਯਦਾ ਕਰ ਹੁਣ ਸ਼ੁਕਰ ਮਨਾ ਰਹੇ ਸਨ।
ਉਹਨਾਂ ਨਾਲ ਤਹਿਜ਼ੀਬ ਦੇ ਬੋਲ ਕਿਹਾ,
''ਨਬੀ ਪਾਕ ਦੀਦਾਰ ਅੱਜ ਪਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।''



Namdhari Elibrary NamdhariElibrary@gmail.com

## ਸ੍ਰ. ਲਛਮਣ ਸਿੰਘ ਜੀ ਪ੍ਰਧਾਨ

ਲਛਮਣ ਸਿੰਘ ਸਰਦਾਰ ਵਾਸੀ ਅੰਮ੍ਰਿਤਸਰ ਦਾ,
ਮਾਨਯੋਗ ਹਸਤੀ ਸਰਦਾਰ ਹੈ ਸੀ।
ਸ਼ਾਹੀ ਕੰਮਾ ਦਾ ਇਹ ਜੁੰਮੇਵਾਰ ਪੂਰਾ,
ਮਾਨੋ ਸਭਾ ਦਾ ਸੁੰਦਰ ਸ਼ਿੰਗਾਰ ਹੈ ਸੀ।
ਸ਼ਾਹੀ ਠਾਠ, ਪਹਿਰਾਵਾ ਸੀ ਨਾਮਧਾਰੀ,
ਸੁਤੇ ਸਿਧ, ਦਰਸ਼ਨ, ਪ੍ਰਚਾਰ ਹੈ ਸੀ।
ਸੁਣ ਸੁਣ ਸਿਫਤਾਂ ਤੇਰੇ ਸਿੰਘਾਂ ਦੀਆਂ,
ਅਸੀਂ ਦਰਸ਼ਨਾਂ ਨੂੰ ਬਹੁਤ ਚਾਹ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਬੀਬੀ ਈਸ਼ਰ ਕੌਰ

ਬੀਬੀ ਈਸਰੋ ਵੱਡੀ ਪੁਤਰੀ ਧਿਆਨ ਸਿੰਘ ਦੀ,
ਪੱਥਰਾਂ ਵਾਲੇ, ਲਾਹੌਰ ਕਾਰੋਬਾਰ ਹੈ ਸੀ।
ਘਰ ਇਹਨਾਂ ਦਾ ਮਾਨੋ ਜਿਵੇ "ਗੁਰੂ ਦਾ ਘਰ,
ਸਿੱਖਾਂ ਸਹਿਤ ਰੁੱਕਦੀ ਗੁਰੂ ਕਾਰ ਹੈ ਸੀ।
ਵੇਂਹਦੇ ਸਾਰ ਹੀ ਮਹਿਲਾ ਤੋਂ ਆਏ ਭੱਜੀ,
ਸੁੰਦਰ ਸ਼ਬਦਾਂ ਥੀਂ ਕਰਦੀ ਸਤਿਕਾਰ ਹੈ ਸੀ।
ਕਾਂਗਰਸ ਸਭਾ ਸੁਸਾਇਟੀ ਦੀ ਮੁਖੀ ਨੇਤਾ,
ਗੁਰੂ ਘਰ ਦੀ ਵੱਡੀ ਮੁਖਤਿਆਰ ਹੈ ਸੀ।
ਸਤਿਗੁਰ ਜਾਣ ਲੱਗਦੇ, ਹੱਥ ਜੋੜ ਆਂਹਦੀ,
"ਸੱਚੇ ਪਾਸਸ਼ਾਹ ਵਾਰਨੇ ਜਾ ਰਹੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।"



Namdhari Elibrary NamdhariElibrary@gmail.com

## ਸੇਠ ਤੇਜਾ ਸਿੰਘ ਆੜ੍ਹਤੀ

ਤੇਜਾ ਸਿੰਘ ਸੀ ਸੇਠ ਗੁਜਰਾਂਵਾਲਾ ਮੰਡੀ,
ਘਾਟਾ ਵਿੱਚ ਵਪਾਰ ਦੇ ਪਾਇਆ ਸੀ।
ਥਾਂ ਛੱਡ ਕੇ ਇਹ, ਹੈਦਰਾਬਾਦ ਪੁੱਜਾ,
ਕੰਮ ਗੁਰੂ ਨੇ ਬਹੁਤ ਚਲਾਇਆ ਸੀ।
ਸਾਲ ਇੱਕ ਅੰਦਰ ਲਹਿਰ ਬਹਿਰ ਹੋ ਗਈ,
ਗੁਜਰਾਂਵਾਲੇ ਆ ਦੇਣਾ ਚੁਕਾਇਆ ਸੀ।
ਧੰਨ ਜਨਮ ਤੇਰਾ, ਧੰਨ ਗੁਰੂ ਤੇਰਾ,
ਮੰਡੀ ਵਾਲਿਆਂ ਸਭ ਨੇ ਗਾਇਆ ਸੀ।
ਨੇਕ ਕਰਮ ਕੀਤੇ, ਜਸ ਬਹੁਤ ਖੱਟਿਆ,
ਉਹਦਾ ਜਸ ਲਿਖ ਕੇ ਖੁਸ਼ੀ ਪਾ ਰਹੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਰਾਇਬ ਦੇ ਸਰਦਾਰ (ਰਈਸ)

ਦੌਰਾ ਦੜਪ ਦਾ ਗੁਰੂ ਨਾਰੋਵਾਲ ਪੁੱਜੇ,
ਰਈਸ ਰਾਇਬ ਦੇ ਘੋੜਾ ਵਿਖਾਣ ਆਏ।
ਗੁਰਾਂ ਕਿਹਾ, "ਘੋੜਾ ਉੱਚੀ ਨਸਲ ਦਾ ਹੈ,
ਥੋੜੀ ਸਾਂਭ ਦੇ ਗਲਤ ਅਨੁਮਾਨ ਆਏ।
ਇਹਦੇ ਪੌੜਾਂ ਦੇ ਨਾਲ, ਖੁੱਚਾਂ ਸਖ਼ਤ ਹੋਈਆਂ।"
ਹੋਏ ਹੈਰਾਨ, ਵੱਡੇ ਅਕਲਦਾਨ ਆਏ।
ਕਹਿੰਦੇ "ਬਾਬਾ ਜੀ ਦੱਸੋ—ਤੁਸੀਂ ਘੋੜਿਆਂ ਦੇ,
ਕਿੰਨੀ ਦੇਰ ਤੋ ਹੋ ਨਿਗਾਹਬਾਨ ਆਏ।"
ਗੁਰਾਂ ਕਿਹਾ, "ਗੁਰੂ ਹਰਗੋਬਿੰਦ ਤੋਂ ਲੈ,
ਉੱਚੀ ਨਸਲ ਨੂੰ ਸਮਝ ਸਮਝਾ ਰਹੇ ਹਾਂ।"
ਉਹਨਾ ਕਿਹਾ, "ਧੰਨ ਬਾਬਾ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।



Namdhari Elibrary NamdhariElibrary@gmail.com

## ਰਾਗੀ ਮੌਲਾ ਬਖ਼ਸ਼

ਮੌਲਾ ਬਖ਼ਸ਼ ਰਾਗੀ ਸਾਰਾ ਪੰਥ ਜਾਣੇ,
ਇਹਦਾ ਪਿਤਾ ਗੁਰੂ ਹਰੀ ਸਿੰਘ ਨਾਲ ਰਿਹਾ।
ਆਤਮ ਮੰਡਲ ਦੇ ਰਸ ਨੂੰ ਜਾਣਦਾ ਸੀ,
ਮਨ, ਬਚ, ਕਰਮ, ਉਸਦਾ ਸੁੱਚਾ ਖਿਆਲ ਰਿਹਾ।
ਮਾਣ ਬਹੁਤ ਕੀਤਾ ਬਡ ਪ੍ਰਤਾਪੀ ਜੀ ਨੇ,
ਪਿਤਾ ਪੁਰਖੀ ਦਾ ਅੰਗ ਇਹਦੇ ਨਾਲ ਰਿਹਾ।
ਗੁਰਾਂ ਪ੍ਰੀਤ ਦੀ ਰੀਤ ਨਿਭਾਈ ਸੁਹਣੀ,
ਉਹ ਵੀ ਪ੍ਰੇਮ ਬੱਝਾ, ਅੰਗ ਪਾਲ ਰਿਹਾ।
ਚੀਨੀ ਵਾਲੇ ਦੇ ਗੁਣ ਉਹ ਨਿਤ ਗਾਉਂਦਾ,
ਉਹ ਪੜ੍ਹਦਾ ਸੀ—ਅੰਤ ਨਾ ਪਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੋਂ ਵਾਰਨੇ ਜਾ ਰਹੇ ਹਾਂ।

## ਸੁੱਕਾ ਖੂਹ, ਹਰਿਆ

ਇੱਕ ਵਾਰ—ਗੁਰੂ ਦੌਰੇ ਆਏ ਖਾਰੇ,
ਲੰਬੜਾਂ ਖੂਹ ਤੇ ਚਰਨ ਪਵਾਏ ਹੈ ਸਨ।
ਖੂਹ ਚਲਦਾ ਨਹੀਂ, ਨਾਲ ਲਾਈ ਵੀ ਹੈ,
ਮਾਲਿਕ ਖੂਹ ਦੇ ਬੜੇ ਘਬਰਾਏ ਹੈ ਸਨ।
ਗੁਰਾਂ ਕਿਹਾ, "ਇਸ ਖੂਹ ਨੂੰ ਕਰੋ ਚਾਲੂ,
ਬਲਦ ਜੋਈ ਰਖੋ", ਹੁਕਮ ਲਾਏ ਹੈ ਸਨ।
ਸੱਚ ਮੁੱਚ ਇਹਨਾ ਲੰਬੜਾਂ ਹੁਕਮ ਮੰਨਿਆ,
ਸੋਮੇਂ ਸਾਗਰ ਦੇ ਸਿੱਧੇ ਫਿਰ ਆਏ ਹੈ ਸਨ।
ਇਰਦ ਗਿਰਦ ਇਲਾਕੇ ਰਲ ਕਿਹਾ ਸਭ ਨੇ,
"ਭੈਣੀ ਵਾਲੇ ਦੇ ਗੀਤ ਸਭ ਗਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੋਂ ਵਾਰਨੇ ਜਾ ਰਹੇ ਹਾਂ।"



Namdhari Elibrary NamdhariElibrary@gmail.com

## ਸੰਤ ਸੋਹਣ ਸਿੰਘ ਜੀ 'ਗੁੰਨਾ'

ਸੰਤ ਸੋਹਣ ਸਿੰਘ ਗੁੰਨਾ, ਸਿਆਲਕੋਟੀ,
ਨਾਮ, ਰੰਗ ਰੱਤਾ ਮਸ਼ਹੂਰ ਹੈ ਸੀ।
ਮੰਨਤਾ ਬਹੁਤ ਕੀਤੀ, ਸਿੱਖਾਂ ਸੇਵਕਾਂ ਨੇ,
ਉਹ ਫੇਰ ਵੀ ਬੇਗਰੂਰ ਹੈ ਸੀ।
ਗੁਰਾਂ ਕਿਹਾ "ਚੱਲੋ ਭੈਣੀ ਸਾਹਿਬ ਵਿਖੇ,
ਪੁੱਜਾ ਭੈਣੀ ਹੀਰਾ ਕੋਹਨੂਰ ਹੈ ਸੀ।
ਸਾਰੀ ਰਾਤ ਬੈਠਾ ਮਾਲਾ ਫੇਰਦਾ ਉਹ,
ਬਖ਼ਸ਼ਸ਼ ਮਿਲੀ, ਹੋਇਆ ਨੂਰੋ ਨੂਰ ਹੈ ਸੀ।
ਹੱਥ ਜੋੜ ਕਹਿੰਦਾ ਦਾਤਾ ਬਖ਼ਸ਼ਿਆ ਤੂੰ,
ਤੇਰੇ ਬਿਨਾਂ ਅਸੀਂ ਕਿਸੇ ਨਾ ਥਾਂ ਦੇ ਹਾਂ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

## ਸਰਦਾਰਨੀ ਲੀਲ੍ਹਾਵੰਤੀ

ਲੀਲ੍ਹਾ ਵੰਤੀ ਸਰਦਾਰਨੀ ਰਾਵਲ ਪਿੰਡੀ,
ਸਾਥੀ ਆਤਮਾ ਸਿੰਘ ਸਰਦਾਰ ਹੈ ਸੀ।
ਇਹਦਾ ਜੀਵਣ ਕੁਠਾਲੀ ਦੇ ਵਿੱਚ ਢਲਿਆ,
ਰੋਮ ਰੋਮ 'ਚ ਨਾਮ ਫੁਹਾਰ ਹੈ ਸੀ।
ਫਿਰ ਸ਼ਕੁਤਲਾ ਤੇ ਪਤੀ ਨਾਲ ਮਿਲ ਕੇ,
ਕੀਤਾ ਕੀਰਤਨ ਜੋ ਤਾਰਨ ਹਾਰ ਹੈ ਸੀ।
ਗੁਰੂ ਘਰ ਦਾ ਕੰਮ ਕੈਸਾ ਹੋਏ ਮੁਸ਼ਕਿਲ,
ਨਾਲ ਗੌਰ ਦੇ ਦਿੱਤਾ ਸਵਾਰ ਹੈ ਸੀ।
ਬਚਨ 'ਰਤਨ' ਅਮੋਲ ਤੇਰੀ ਸ਼ਾਨ ਦੇ ਵਿੱਚ,
ਚੋਂਦਾਂ 'ਰਤਨ' ਅੱਜ ਰਤਨਾਂ* ਤੋਂ ਪਾ ਰਹੇ ਹਾਂ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।

---

* ਅਮੋਲ ਰਤਨਾ ਨੂੰਹ ਰਾਣੀ।



Namdhari Elibrary NamdhariElibrary@gmail.com

## ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ

ਬੜਾ ਕਰੜਾ ਸੀ ਸਮਾਂ ਨਾਮਧਾਰੀਆਂ ਤੇ,
ਕੂਕੇ ਬਾਗ਼ੀ-ਫਿਰੰਗੀ ਨੇ ਅਲਾਇ ਹੋਏ ਸਨ ।
ਹਰ ਵਕਤ ਪਹਿਰਾ ਨਾਮਧਾਰੀਆਂ ਤੇ,
ਪੁਲਿਸ ਘੇਰੇ ਦਿਵਾਨਾ ਤੇ ਪਾਏ ਹੋਏ ਸਨ ।
ਉਹ ਸਮਾਂ ਸੀ ਬੜੇ ਪ੍ਰਤਾਪੀ ਜੀ ਦਾ,
ਜੱਥੇਦਾਰਾਂ ਦੀ ਰਸਨੀ ਰਸ ਪਾਏ ਹੋਏ ਸਨ ।
ਭਾਵੇਂ ਲਈ ਵਿਰੋਧੀਆਂ, ਲੱਖ ਟੱਕਰ,
ਸਭ ਨੇ ਹਾਰ ਕੇ ਸੀਸ ਝੁਕਾਏ ਹੋਏ ਸਨ ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ ।

## ਸੰਤ ਟਹਿਲ ਸਿੰਘ 'ਸੂਬਾ'

ਸੰਤ ਟਹਿਲ ਸਿੰਘ ਜੀ ਸਦੋਵਾਲ ਵਾਲੇ,
ਵਿੱਚ ਬਚਪਨ ਹੀ ਗੁਰੂ[1] ਰਿਝਾ ਲਿਆ ਸੀ ।
'ਅੰਮ੍ਰਿਤ ਵਰਸੇਗਾ,' ਇਸ ਦੀ ਰਸਨਾਂ ਦੁਆਰਾ,
ਗੁਰੂ ਵਾਕ ਇਹ ਸਭ ਨੇ ਅਜ਼ਮਾ ਲਿਆ ਸੀ ।
ਉਸਦੇ ਬੋਲਾਂ ਵਿੱਚ ਸ਼ਕਤੀ ਆਈ ਐਸੀ,
ਨਾਸਤਕ, ਕਟੜਾਂ ਸੀਸ ਨਿਵਾ ਲਿਆ ਸੀ ।
ਫਿਰ ਸਕੂਲ ਸਨਖਤ੍ਰੇ ਕਾਇਮ ਕੀਤਾ,
ਝੰਡਾ ਦੁਆਦਸ ਦਾ ਘਰ ਘਰ ਝੁਲਾ ਲਿਆ ਸੀ ।
ਸੋਲ੍ਹਾਂ ਕਲਾ ਪੂਰਨ ਚੰਨ ਚੋਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ ।

---

1. ਗੁਰੂ ਹਰੀ ਸਿੰਘ ਜੀ
ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਨਿਮਾਣੀ ਦੇ ਮੇਲੇ ਤੇ ਸੰਤਾ ਨੂੰ ਸਰਵ ਸ਼ਿਰੋਮਣੀ 'ਸੂਬਾ' ਪਦ ਬਖ਼ਸ਼ਿਆ ਸੀ ।



Namdhari Elibrary NamdhariElibrary@gmail.com

## ਸੰਤ ਭਗਤ ਸਿੰਘ ਜੀ ਦਾਤੇ ਵਾਲ

ਸੰਤ ਭਗਤ ਸਿੰਘ ਜੀ ਦਾਤੇ ਵਾਲ ਵਾਲੇ,
ਰੰਗ ਵਿੱਚ ਦਿਵਾਨ ਲਗਾਂਵਦੇ ਸਨ।
ਬਹੁਤ ਹਾਜ਼ਰ ਜਵਾਬ ਤੇ ਅਨੁਭਵੀ ਸਨ,
ਟੱਕਰ ਨਾਲ ਵਿਰੋਧੀਆਂ ਲਾਂਵਦੇ ਸਨ।
ਬਹਿਸ ਵਿੱਚ ਉਹਨਾਂ ਹਰ ਥਾ ਫਤਹਿ ਪਾਈ,
ਰੋਹਬਦ੍ਹਾਬ ਦਾ ਬੋਲਾ ਸੁਣਾਂਵਦੇ ਸਨ।
ਬਚਨ ਇਹਨਾਂ ਦਾ ਸੁਣ, ਅਸ਼ ਅਸ਼ ਲੋਕ ਕਰਦੇ,
ਭੈਣੀ ਵਾਲੇ ਦੀ ਮਿਹਰ ਦਰਸਾਂਵਦੇ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਫਤਹਿ ਸਿੰਘ ਖੁਦ ਪੁਰ ਮਾਂਗਾ

ਸੰਤ ਫਤਹਿ ਸਿੰਘ ਜੀ ਖੁਦ ਪੁਰ ਮਾਂਗੇ ਵਾਲੇ,
ਧੀਰਜ ਨਾਲ ਦਿਵਾਨ ਲਗਾਂਵਦੇ ਸਨ।
ਅਰਥ ਕਰਦੇ ਗੁਰਬਾਣੀ ਦੇ ਪ੍ਰੇਮ ਦੇ ਨਾਲ,
ਤੇ ਇਤਿਹਾਸਕ ਪ੍ਰਮਾਣ ਸੁਣਾਂਵਦੇ ਸਨ।
ਕਰਨੀ ਪੂਰਤੀ ਸ਼ਬਦ ਦਾ ਭਾਵ ਦਸ ਕੇ,
ਸੁਣਨ ਵਾਲੇ ਬਲਿਹਾਰਨੇ ਜਾਂਵਦੇ ਸਨ।
ਦ੍ਰਿਸ਼ਟੀ ਗੁਰੂ ਦੀ ਲੋਹੇ ਨੂੰ ਕਰੇ ਸੋਨਾ,
ਬਖਸ਼ਸ਼ ਗੁਰੂ ਦੀ ਸੱਭੋ ਸਲ੍ਹਾਵੰਦੇ ਸਨ।
ਸੋਲਾਂ ਕਲਾਂ ਪੂਰਨ ਚੰਦ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਨਿਧਾਨ ਸਿੰਘ ਜੀ ਆਲਿਮ

ਆਲਿਮ ਸਾਹਿਬ ਜੀ, ਸੰਤ ਨਿਧਾਨ ਸਿੰਘ ਜੀ,
ਰੌਸ਼ਨ, ਪ੍ਰੈਸ, ਸਭਾ ਉੱਚੀ ਸ਼ਾਨ ਵਾਲੇ।
ਲੈਕਚਰ ਉਹਨਾਂ ਦੇ ਵਿੱਚ, ਜਾਦੂ ਅਸਰ ਡਿੱਠਾ,
ਕੀਲੇ ਜਾਂਦੇ ਵਿਰੋਧੀ, ਵੈਰ ਪਾਣ ਵਾਲੇ।
ਜੇਲ੍ਹਾਂ ਕੱਟੀਆਂ ਦੇਸ ਲਈ ਕਸ਼ਟ ਝੱਲੇ,
ਧਾਰਮਿਕ ਪੱਖੋਂ, ਪੂਜਯ ਦਰਜਾ ਪਾਣ ਵਾਲੇ।
ਹਰ ਥਾਂ ਫਤਹਿ ਹੋਵੇ, ਵਰ ਠਾਕੁਰਾਂ* ਦਾ,
ਲਿਖੇ ਗ੍ਰੰਥ, ਪੱਖ-ਪੰਥ ਨਿਭਾਣ ਵਾਲੇ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬੱਡ ਪ੍ਰਤਾਪੀ ਸਤਿਗੁਰੂ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸ੍ਰ. ਨਿਰੰਕਾਰ ਸਿੰਘ ਜੀ 'ਚੇਤਨ'

ਨਿਰੰਕਾਰ ਸਿੰਘ 'ਚੇਤਨ' ਲਾਹੌਰ ਦਾ ਸੀ,
ਚਾਰੇ ਕੰਨੀਆ ਸੀ ਪੂਰਾਂ ਬੋਲ ਉਸਦਾ।
ਫੜੀ ਕਲਮ ਤੇ ਜਲਵਾ ਵਿਖਾ ਦਿੱਤਾ,
ਇੱਕ ਇੱਕ ਅੱਖਰ ਸੀ ਹੀਰਾ ਅਮੋਲ ਉਸਦਾ।
ਸਾਰੇ ਮੁਲਕਾਂ ਦਾ ਜਾਣੂ ਇਤਿਹਾਸ ਪੱਖੋਂ,
ਕਰ ਸਕਦਾ ਨਹੀਂ ਕੋਈ ਰੋਲ ਉਸਦਾ।
ਕੰਧ ਲੋਹੇ ਦੀ ਮਾਨੋ ਵਿਰੋਧੀਆਂ ਲਈ,
ਮਾਲੀ ਜੇਤੂ ਸੀ ਕਲਮ ਦਾ ਘੋਲ ਉਸਦਾ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ।
ਬੱਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

---

* ਸੰਤ ਕੇਸਰ ਸਿੰਘ ਜੀ 'ਕੇਸਰ ਕਿੱਲੀ' ਮੁਹਾਵੇ ਵਾਲੇ।



Namdhari Elibrary NamdhariElibrary@gmail.com

## ਭਾਈ ਹਰਨਾਮ ਸਿੰਘ ਸੰਗੀਤਾਚਾਰਯ

ਮਾਹਿਰ ਰਾਗ ਦੇ ਭਾਈ ਹਰਨਾਮ ਸਿੰਘ ਜੀ,
ਬੋਲ ਕਾਰ ਅੱਛਾ, ਵਿਦਵਾਨ ਹੈ ਸੀ।
ਉਹ ਵੱਡੇ ਕਲੋਂਤਾਂ ਤੋਂ ਬਹੁਤ ਬੁਲੰਦ,
ਹਾ ਹਾ-ਹੂ ਹੂ* ਗੰਧਰਭਾਂ ਦੀ ਸ਼ਾਨ ਹੈ ਸੀ।
ਭੈਣੀ ਸਾਹਿਬ ਵਿਦਿਆਲਾ, ਰਾਗ ਸਿੱਖਣੇ ਦਾ,
ਦਿੱਤੀ ਬੱਚਿਆਂ ਨੂੰ ਸੁਧ ਤਾਨ ਹੈ ਸੀ।
ਦਿਸ਼ਾ-ਬਿਰਤੀ, ਵੇਦਾਂਤ-ਗੁਰ ਚਰਨਾਂ ਦੀ ਪ੍ਰੀਤ,
ਕੇਸਰ ਕਿੱਲੀ ਦਾ ਉਹ ਸ਼ਰਧਾਵਾਨ ਹੈ ਸੀ।
ਸੋਲਾਂ ਕਲਾ ਪੂਰਨ ਚੰਨ, ਚੋਦ੍ਹਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਰਈਸ ਸ੍ਰ. ਆਤਮਾ ਸਿੰਘ ਜੀ

ਸ੍ਰ. ਆਤਮਾ ਸਿੰਘ ਰਾਏ ਬਹਾਦਰ ਦਾ ਪੁੱਤ,
ਰਾਵਲਪਿੰਡੀ ਉਸ ਹੋਲਾ ਕਰਵਾਇਆ ਸੀ।
ਸੰਗਤ ਪੁੱਜੀ ਸੀ ਬੇਸ਼ੁਮਾਰ ਓਥੇ,
ਬੜਾ ਭਾਰੀ ਜਲੂਸ ਸੁਹਾਇਆ ਸੀ।
ਗੁੱਡੀ ਚੜ੍ਹੀ ਆਕਾਸ਼ ਨਾਮਧਾਰੀਆਂ ਦੀ,
ਸਿੰਘ ਸਭੀਆ, ਸਭ ਵੇਖ ਵਿਗਸਾਇਆ ਸੀ।
ਭਾੜਾ ਰੇਲ ਦਾ ਵੀ ਉਹਨੇ ਆਪ ਦਿੱਤਾ,
ਦਿਨੇ ਰਾਤ ਲੰਗਰ ਚਲਦਾ ਭਾਇਆ ਸੀ।
ਸੋਲਾਂ ਕਲਾ ਪੂਰਨ ਚੰਨ ਚੋਦ੍ਹਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

---
* ਦੇਵਤਿਆਂ ਦੇ ਮਹਾਨ ਰਾਗੀ



Namdhari Elibrary NamdhariElibrary@gmail.com

## ਸੰਤ ਬੰਤਾ ਸਿੰਘ ਜੀ ਬੂੜਾਡੱਲਾ

ਬੂੜੇ ਡੱਲੇ ਦਾ ਸੰਤ, ਬੰਤਾ ਸਿੰਘ ਸੂਰਾ,
ਰੰਗਣ ਨਾਮ ਦੀ ਓਸ ਨੂੰ ਚੜ੍ਹੀ ਹੋਈ ਸੀ।
ਜਥਾ ਨਾਲ, ਤਿਆਰ ਬਰ ਤਿਆਰ ਹਰ ਦਮ,
ਮਾਲਾ ਸਭ ਦੇ ਹੱਥਾਂ 'ਚ ਫੜੀ ਹੋਈ ਸੀ।
ਢੋਲਕ ਛੈਣੇ ਤੇ ਸ਼ਬਦ ਦੀ ਧਾਰਨਾ ਇਉਂ,
ਹੀਰੇ ਮੋਤੀਆਂ ਦੀ ਜੜਤ ਜੜੀ ਹੋਈ ਸੀ।
ਬਖ਼ਸ਼ਿਸ਼ ਪਾਈ ਇਸਨੇ ਭੈਣੀ ਵਾਲੜੇ ਤੋਂ,
ਮੂੰਹ ਲੋਕਾਂ ਦੇ ਗੱਲ ਇਹ ਚੜ੍ਹੀ ਹੋਈ ਸੀ।
ਸੋਲਾਂ ਕਲਾ ਪੂਰਨ ਚੰਨ, ਚੌਦ੍ਹਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਬੇਲਾ ਸਿੰਘ ਜੀ ਸੂਜੋਂ ਵਾਲੀ

ਸੂਜੋਂ ਵਾਲੀ ਦਾ ਸੰਤ ਬੇਲਾ ਸਿੰਘ ਸ਼ਬਦੀ,
ਉਹ ਦੀਵਾਨ ਮਸਤੀ ਵਿੱਚ ਲਾਂਵਦਾ ਸੀ।
ਜਾਦੂ ਭਰਿਆ ਸੀ ਅਸਰ ਸਰੋਤਿਆਂ ਤੇ,
ਭੋਲੇ ਭਾ ਸਭ ਨੂੰ ਬਚਨ ਭਾਵੰਦਾ ਸੀ।
ਛਾਇਵਾਨ ਦੇ ਖੰਭੇ ਤੇ ਚੜ੍ਹ ਜਾਂਦਾ,
ਢੋਲਕ ਧੱਫੇ ਤੇ ਤੋੜਾ ਲਾਈ ਜਾਂਵਦਾ ਸੀ।
ਨੇੜੇ ਤੇੜੇ ਜੋਹੜ, ਨਾਲਾ ਝੀਲ ਹੋਵੇ,
ਤਾਰੀ ਓਸ ਦੇ ਵਿੱਚ ਲਾ ਆਂਵਦਾ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਅਤਰ ਸਿੰਘ ਜੀ ਸਮਾਧਾਂ ਵਾਲੇ

ਸੰਤ ਅਤਰ ਸਿੰਘ ਮਸਤੀ ਦੀ ਲੈ ਅੰਦਰ,
*ਇੰਦਰ ਮੋਹਣੀਆਂ ਲੈ ਨਿਰਤਕਾਰ ਕੀਤੀ।
ਢੋਲਕ ਛੈਣੇ ਦੀਵਾਨ ਦਾ ਠਾਠ ਸੋਹਣਾ,
ਨਾਮ ਬਾਣੀ ਨਿਤਨੇਮ ਇਕੋ ਸਾਰ ਕੀਤੀ।
ਮਸਤ ਬਿਰਤੀ, ਭੱਜ ਕੇ ਚੜ੍ਹਦਾ ਕੋਠਿਆਂ ਤੇ,
ਢੋਲਕ, ਧੱਫੇ ਤੇ ਨਿਰਤ ਇਕ ਤਾਰ ਕੀਤੀ।
ਕੀਰਤਨ ਕਰਦਿਆਂ ਲੰਘ ਜਾਏ ਰਾਤ ਸਾਰੀ,
ਇੱਕ ਰਸ ਬਿਰਤੀ, ਮਸਤ ਕਾਰ ਕੀਤੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਮੰਗਲ ਸਿੰਘ ਜੀ 'ਅਰਸ਼ੀ ਫਰਿਸ਼ਤਾ'

ਸੰਤ ਮੰਗਲ ਸਿੰਘ, ਅਰਸ਼ੀ ਫਰਿਸ਼ਤਾ ਉਪਨਾਮ,
ਪੰਥ ਵਿੱਚ ਉਹ ਲਾ ਮਿਸਾਲ ਹੈ ਸੀ।
ਗੁਰੂ ਹਰੀ ਸਿੰਘ—ਬਡ ਪ੍ਰਤਾਪੀ ਦੇ ਨਾਲ,
ਕੀਤੀ ਠੀਕ ਸਟੇਜ ਸੰਭਾਲ ਹੈ ਸੀ।
ਜੇਲ੍ਹਾਂ ਕੱਟੀਆਂ, ਦੇਸ—ਅਜ਼ਾਦੀ ਦੇ ਲਈ,
ਕਾਂਗਰਸ ਮੰਚ ਦਾ ਵੱਡਾ ਲੈਕਚਰਾਰ ਹੈ ਸੀ।
ਕੋਹਨੂਰ ਹੀਰਾ—ਜੌਹਰੀ ਗੁਰੂ ਸੱਚਾ,
ਮਾਨੋ ਗੋਦੜੀ ਦੇ ਵਿੱਚ ਲਾਲ ਹੈ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

* ਜਰਬਾਂ, ਖੜਤਾਲਾਂ।



Namdhari Elibrary NamdhariElibrary@gmail.com

## ਸੰਤ ਤੇਜਾ ਸਿੰਘ ਜੀ ਸਮਸਾ

ਸਮਸੇ ਵਾਲਾ ਸੀ, ਸੰਤ ਤੇਜਾ ਸਿੰਘ ਪ੍ਰੇਮੀ,
ਗੁਰੂ ਹੁਕਮ ਵਿੱਚ ਸੋਹਣੀ ਗੁਜ਼ਾਰ ਗਿਆ ।
ਸਾਦਾ ਜੀਵਨ—ਦੀਵਾਨ ਪ੍ਰੇਮ ਦਾ ਸੀ,
ਭੋਲੇ ਭਾ ਉਹ ਕਰ ਪ੍ਰਚਾਰ ਗਿਆ ।
ਭਜਨ ਬਾਣੀ ਦੇ ਵਿੱਚ ਉਹ ਰਿਹਾ ਤੱਤਪਰ,
ਸੁਚ ਸੋਧ ਮਰਿਯਾਦਾ ਮਨ ਧਾਰ ਗਿਆ ।
ਸੱਚੀ ਭਾਵਨਾ ਲੈ ਸਰਧਾ ਵਿੱਚ ਰਿਹਾ,
ਘਰ ਪਰਵਾਰ ਨਿਜ ਜਨਮ ਸਵਾਰ ਗਿਆ ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ ।

## ਸੰਤ ਸੁੰਦਰ ਇੰਘ ਜੀ 'ਭੂਰੀ ਵਾਲੇ'

ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਮਸ਼ਹੂਰ,
ਗੁਫਾ ਕੱਢ ਕੇ ਭਜਨ ਸਨ ਕਰਨ ਵਾਲੇ ।
ਮਾਨਾਂ ਵਾਲੇ ਦੇ ਰਈਸ ਸਰਦਾਰ ਸਾਰੇ,
ਸਦਾ ਰਹੇ ਅਧੀਨ ਪਾਣੀ ਭਰਨ ਵਾਲੇ ।
ਵਿੱਚ ਸਾਦਗੀ ਦੇ ਪੂਜਾ ਬਹੁਤ ਹੋਈ,
ਇਰਦ ਗਿਰਦ ਸੇਵਕ ਸੇਵਾ ਕਰਨ ਵਾਲੇ ।
ਗੁਰੂ ਚਰਨੀਂ ਜਗਿਆਸੂ ਅਨੇਕ ਲਾਏ,
ਕਹਿੰਦੇ ਸਤਿਗੁਰ ਹਨ—ਪਾਰ ਕਰਨ ਵਾਲੇ ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ,
ਜੱਥੇਦਾਰ ਵੀ ਚਮਕਾਂ ਵਿਖਾ ਰਹੇ ਸਨ ।



Namdhari Elibrary NamdhariElibrary@gmail.com

## ਸੰਤ ਇੰਦਰ ਸਿੰਘ ਜੀ "ਚੱਕਰਵਰਤੀ"

'ਚੱਕਰਵਰਤੀ' ਇੰਦਰ ਸਿਉਂ ਪਿੰਡ ਲਲਕਲਾਂ ਦਾ,
ਕਲਮ ਪੰਥ ਲਈ ਸੋਹਣੀ ਚਲਾ ਗਿਆ ਹੈ।
ਅੱਖੀਂ ਹਾਲ ਡਿੱਠਾ ਲਿਖਿਆ ਵਿੱਚ ਗ੍ਰੰਥਾਂ,
ਚਾਰ ਚੰਨ ਇਤਿਹਾਸ ਨੂੰ ਲਾ ਗਿਆ ਹੈ।
ਹਰ ਇੱਕ ਲਿਖਾਰੀ ਉੱਚ ਕੋਟੀ, ਕੋਲੋਂ,
ਸੁੰਦਰ ਲੇਖ ਪੰਥ ਹਿਤ ਲਿਖਵਾ ਗਿਆ ਹੈ।
ਯੋਗ ਸਮਝ ਹੱਥ ਕਲਮ ਫੜਾ ਦਿੱਤੀ,
ਲਗਨ ਕਈਆਂ ਨੂੰ ਲਿਖਣ ਦੀ ਲਾ ਗਿਆ ਹੈ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਲਾਲ ਸਿੰਘ ਜੀ ਭੂਰੇ ਗਿੱਲੀਏ

ਭੂਰੇ ਗਿੱਲੀਆ, ਸੰਤ ਲਾਲ ਸਿੰਘ ਤਿਆਗੀ,
ਉਹਦਾ ਤਿਆਗ ਵੈਰਾਗ ਮਸ਼ਹੂਰ ਹੈ ਸੀ।
ਲੋਕੀ ਤਰਸਦੇ ਸਨ ਉਹਦੇ ਦਰਸ਼ਨਾਂ ਨੂੰ,
ਉਸ ਵਿਚ ਨਾਮ ਦਾ ਸੱਚਾ ਸਰੂਰ ਹੈ ਸੀ।
ਰੰਗ ਵਿੱਚ ਦੀਵਾਨ, ਉਹ ਲਾਂਵਦਾ ਸੀ,
ਹਿਰਦੇ ਦਰਸ਼ਕਾਂ ਦੇ ਵਸਦਾ ਨੂਰ ਹੈ ਸੀ।
ਸੱਚ ਰੂਪ ਹੋ ਰੰਗ 'ਚ ਖੇਲ ਗਿਆ,
ਭੈਣੀ ਵਾਲੇ ਦਾ ਜ਼ਾਹਿਰ ਜ਼ਹੂਰ ਹੈ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਨੱਥਾ ਸਿੰਘ ਜੀ 'ਪਤੰਗ'

ਸੰਤ ਨੱਥਾ ਸਿੰਘ ਜੀ ,ਉਪਨਾਮ 'ਪਤੰਗ'
ਵਿੱਚ ਦੀਵਾਨ ਪਤੰਗ ਬਣ ਜਾਂਵਦਾ ਸੀ।
ਢੋਲਕ ਛੈਣਿਆ ਨਾਲ ਦੀਵਾਨ ਲਾਉਂਦਾ,
ਫਿਰ ਪਤੰਗ ਵਾਗੂੰ ਉੱਡ ਜਾਂਵਦਾ ਸੀ।
ਢੋਲਕ ਛੈਣੇ ਜਥਾ ਛੱਡ, ਬਾਹਰ ਫਿਰਦਾ,
ਅਦਭੁਤ ਰਸ ਉਹ ਕਿਹਾ ਨਾ ਜਾਂਵਦਾ ਸੀ।
ਖੁਲ੍ਹੇ ਕੇਸ ਫਿਰਦਾ, ਸੁਧ ਬੁਧ ਕੋਈ ਨਾ,
ਜਥੇ ਵਿਚੋਂ ਜਾ ਕੇ ਸਿੰਘ ਲਿਆਂਵਦਾ ਸੀ।
ਸੋਲਾਂ ਕਲਾਂ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਹਜ਼ੂਰਾ ਸਿੰਘ ਜੀ 'ਭੂਰੀਆਂ ਵਾਲੇ'

ਸੰਤ ਭੂਰੀਆਂ ਵਾਲੇ, ਹਜ਼ੂਰਾ ਸਿੰਘ ਜੀ,
ਗਲ ਵਿੱਚ ਭੂਰੀ, ਖਫ਼ਣੀ ਵਾਂਗ ਰੱਖਦੇ ਸਨ।
ਆਪ ਜਪਦੇ ਤੇ ਸਭ ਨੂੰ ਜਪਾਂਵਦੇ ਸਨ,
ਬਚਨ ਰਸ ਭਿੰਨੇ, ਪ੍ਰੇਮੀ ਚੱਖਦੇ ਸਨ।
ਸੰਗਤ ਕਰ ਜਗਿਆਸੂ ਨੂੰ ਲਾਭ ਹੁੰਦਾ,
ਹੋ ਗਏ ਲੱਖ ਵਰਗੇ ਜਿਹੜੇ ਕੱਖ ਦੇ ਸਨ।
ਉਹਦੀ ਮਹਿਮਾਂ ਨਹੀਂ ਹੁੰਦੀ ਬਿਆਨ ਮੈਥੋਂ,
ਗੁਰੂ ਚਰਨਾਂ ਤੇ ਮੱਥਾ ਜਦ ਰੱਖਦੇ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਮਹਿਤਾਬ ਸਿੰਘ ਜੀ 'ਸੂਬਾ' ਰਾਮਪੁਰ

ਸੰਤ ਮਹਿਤਾਬ ਸਿੰਘ, 'ਸੂਬਾ' ਰਾਮ ਪੁਰੀ,
ਰਾਵਲ ਪਿੰਡੀ ਦੇ ਵਿੱਚ ਜੱਸ ਪਾਇਆ ਸੀ।
ਰਾਇ ਬਹਾਦਰ ਬੂਟਾ ਸਿੰਘ ਨੇ ਸ਼ਬਦ ਸੁਣਿਆ,
ਮਸਤ ਹੋ ਗਿਆ, ਆਪਾ ਭੁਲਾਇਆ ਸੀ।
ਸਾਰੀ ਸੰਗਤ ਦੇ ਵਿੱਚ ਜੈ ਜੈ ਕਾਰ ਹੋਈ,
ਸੂਬਾ ਪਿੰਡੀ ਦਾ ਗੁਰਾਂ ਬਣਾਇਆ ਸੀ।
ਸ਼ਬਦ ਪੜ੍ਹਦਾ ਸੁਰ ਤਾਲ ਤੰਤੀ ਸਾਜ ਦੇ ਨਾਲ,
ਚਿਤ ਬਿਰਤੀ ਨੂੰ ਗੁਰੂ ਵਲ ਲਾਇਆ ਸੀ।
ਸੋਲਾਂ ਕਲਾ ਪੂਰਨ ਚੰਨ ਚੋਂਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਪੰਡਤ ਬਸੰਤ ਸਿੰਘ ਜੀ 'ਪਧਾਣਾ'

ਸਨ ਪਧਾਣੇ ਦੇ ਪੰਡਤ ਬਸੰਤ ਸਿੰਘ ਜੀ,
ਉਜੂਲ ਬੁੱਧੀ, ਉੱਚ ਕੋਟੀ ਵਿਦਵਾਨ ਹੈ ਸਨ।
ਵਿਸ਼ਾ ਔਖੇ ਤੋਂ ਔਖਾ ਵੀ ਹੋਵੇ ਭਾਵੇਂ,
ਕਰਦੇ ਪੂਰਤੀ ਵਕਤਾ ਸੁਜਾਨ ਹੈ ਸਨ।
ਲਘੂ ਸਿਧਾਂਤ ਕੌਮੁਦੀ, ਗੁਰਾਂ ਪੜ੍ਹਿਆ ਇਸ ਤੋਂ,
ਵਡੇ ਗੁਣੀ ਤੇ ਰਹਿੰਦੇ, ਨਿਰਮਾਣ ਹੈ ਸਨ।
ਮੇਲੇ ਭੈਣੀ ਦੇ ਵਿੱਚ ਗਰਿਫ਼ਤਾਰ ਹੋਇਆ,
ਕਾਂਗਰਸ ਨੇਤਾ–ਤੇ ਪੰਥ ਦੀ ਸ਼ਾਨ ਹੈ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਜਵਾਹਰ ਸਿੰਘ ਜੀ 'ਮਿਰਜ਼ੇ ਵਾਲੀ'

ਮਿਰਜ਼ੇ ਵਾਲੀਏ, ਸੰਤ ਜਵਾਹਰ ਸਿੰਘ ਜੀ,
ਚੀਨੀ ਵਾਲੇ ਦੇ ਬਿਰਹਾ 'ਚ ਮਾਰੇ ਹੋਏ ਸਨ।
ਤਨ ਤੇ ਕਪੜਾ ਨਾ ਖਾਣ-ਪੀਣ ਦਾ ਧਿਆਨ,
ਅੱਧੀ ਰਾਤੀ ਇਸ਼ਨਾਨ ਮਨ ਧਾਰੇ ਹੋਏ ਸਨ।
ਦਿਨੇ-ਰਾਤ ਉਡੀਕ ਬੇਚੈਨ ਰਹਿੰਦੇ,
ਚੀਨੀ ਵਾਲੇ ਪਰਦੇਸ ਸਿਧਾਰੇ ਹੋਏ ਸਨ।
ਮੱਥਾ ਟੇਕਦੇ ਗੁਰੂ ਪ੍ਰਤਾਪ ਸਿੰਘ ਨੂੰ,
ਅੱਖਾਂ ਵਿੱਚ ਜਲ ਸਭਨਾਂ ਨਿਹਾਰੇ ਹੋਏ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ

ਕੇਸਰ ਸਿੰਘ ਜੀ 'ਸੰਤ' ਚਵਿੰਡੇ ਵਾਲੇ,
ਉੱਚ ਕਰਣੀ ਤੋਂ ਰੁਤਬਾ ਉਹ ਪਾ ਗਏ ਸਨ।
ਜੀਵਨ ਢਾਲਿਆ 'ਸੁੱਚਾ' ਕੁਠਾਲੀ ਦੇ ਵਿੱਚ,
ਸੋਨਾ ਵੰਨੀ ਕਸੌਟੀ ਤੇ ਭਾ ਗਏ ਸਨ।
ਹਰ ਗੱਲ ਉਹਦੀ ਮਾਨੋ ਰਤਨ ਅਮੋਲ,
ਸਤਿਸੰਗ ਤੇ ਲੰਗਰ ਚਲਾ ਗਏ ਸਨ।
ਬਡ ਪ੍ਰਤਾਪੀ ਬਾਰੇ ਕਹਿੰਦੇ, ''ਸ਼ਬਦ ਦੀ ਦੇਹ,''
ਰੱਬੀ ਭੇਤ ਉਹ ਜ਼ਾਹਿਰ ਵਿਖਾ ਗਏ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

# ਸੂਬਾ ਮੀਂਹਾ ਸਿੰਘ ਜੀ

ਸੂਬਾ ਮੀਹਾਂ ਸਿੰਘ ਜੀ, ਮਨ, ਬਚ, ਕਰਮ, ਸੁੱਚਾ,
ਉਹਦੀ ਕਰਨੀ ਤੇ ਪੰਥ ਕੁਰਬਾਨ ਹੈ ਸੀ।
ਦਰਸ਼ਨ ਕੱਲੇ ਦਾ ਸੀ, ਸੌ ਸਿੱਖ ਦਰਸ਼ਨ,
ਉਹਦੀ ਜੀਵਨੀ ਛਪੀ ਮਹਾਨ ਹੈ ਸੀ।
ਉਹਦੇ ਪਾਠ ਦੇ ਵਿੱਚ ਜਾਦੂ ਵਸਦਾ ਸੀ,
ਜਾਂਦਾ ਕੀਲਿਆ ਹਰ ਇਨਸਾਨ ਹੈ ਸੀ।
ਨਜ਼ਦ ਸਾਕਾਦਾਰੀ-ਮਹਾਂ ਨਿਮਰਤਾ ਫਿਰ,
ਉੱਚੀ ਸੁੱਚੀ ਇਹ ਪੰਥ ਦੀ ਸ਼ਾਨ ਹੈ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ,
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

# ਸੰਤ ਕੇਸਰ ਸਿੰਘ ਜੀ 'ਕੇਸਰ ਕਿੱਲੀ'

ਸੰਤ ਕੇਸਰ ਸਿੰਘ ਜੀ 'ਕੇਸਰ ਕਿੱਲੀ' ਉਪਨਾਮ,
ਪਿਆਰਾ ਨਾਮ 'ਠਾਕੁਰ' ਰੱਬੀ ਕਾਰ ਹੈ ਸੀ।
ਹੁਣ ਏਥੇ ਪਲ ਨੂੰ ਕਈ ਮੀਲ ਦੂਰੇ,
ਲੋਕੀ ਆਖਦੇ ਪਵਨ ਅਸਵਾਰ ਹੈ ਸੀ।
ਰਾਰਾ ਰਾਰਾ ਕਰਦਾ ਮਸਤੀ ਵਿੱਚ ਆ ਕੇ
ਸੰਗਤ ਵਿੱਚ 'ਸਰੂ' ਮਾਰ* ਦੀਦਾਰ ਹੈ ਸੀ।
ਚੱਕੀ 'ਕਾਲ' ਦੀ ਵਿੱਚ ਕਹਿੰਦਾ, ਮੈਂ 'ਕਿੱਲੀ,'
ਪਾਸ ਆਉ ਬਚ ਰਹੁ ਬਖ਼ਸ਼ਨ ਹਾਰ ਹੈ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦੀ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

---

* ਸਰੂ ਮਾਰ—ਸਿਰ ਧਰਤੀ ਤੇ ਪੈਰ ਅਸਮਾਨ ਵਲ



Namdhari Elibrary NamdhariElibrary@gmail.com

## ਸੰਤ ਕੇਸਰ ਸਿੰਘ ਜੀ 'ਚੁੱਪ'

ਸੰਤ ਕੇਸਰ ਸਿੰਘ ਜੀ 'ਚੁੱਪ' ਗੁਜਰਾਂਵਾਲਾ,
ਰੂਪ ਬੰਦਗੀ ਦਾ ਸਾਕਾਰ ਹੋਏ।
ਨਾਮ ਚੁੱਪ ਸੀ ਸੱਚ ਮੁੱਚ ਚੁੱਪ ਰਹਿੰਦੇ,
'ਡੇਰਾ' ਲੰਗਰ ਦੀਵਾਨ ਅਪਾਰ ਹੋਏ।
ਦਰਸ਼ਨ ਕੀਤਿਆਂ ਆਤਮੇ ਠੰਡ ਪੈਂਦੀ,
ਐਸੀ ਨਿਰਮਲ ਸਨ ਗੰਗਾ ਦੀ ਧਾਰ ਹੋਏ।
ਜੁੜੇ ਰਹੇ ਗੁਰ-ਚਰਨਾਂ ਦੇ ਨਾਲ ਹਰਦਮ,
ਵੇਖ ਵੇਖ ਸੰਗਤ ਬਲਿਹਾਰ ਹੋਏ।
ਸੋਲਾਂ ਕਲਾ ਪੂਰਨ ਚੰਨ ਚੌਦੂਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਖਜ਼ਾਨ ਸਿੰਘ ਪਿੰਡ ਮੱਲ੍ਹਾ

ਪਿੰਡ ਮੱਲ੍ਹੇ ਦਾ ਸੰਤ ਖ਼ਜਾਨ ਸਿੰਘ ਜੀ,
ਮਜਹਬੀ ਸਿੰਘਾਂ ਦਾ ਉਹ ਜੁੰਮੇਵਾਰ ਹੈ ਸੀ।
ਸੰਗਤ ਨਾਮਧਾਰੀ ਵਿੱਚ ਦੀਵਾਨ ਲਾਉਂਦਾ,
ਵਿੱਚ ਸਭਾ ਸੋਸਾਇਟੀ ਸਤਿਕਾਰ ਹੈ ਸੀ।
ਨਾਮ ਬਾਣੀ ਦੇ ਵਿੱਚ ਉਹ ਰਿਹਾ ਰੰਗਿਆ,
ਹਿਤ-ਪੰਥ ਕਰਦਾ ਪ੍ਰਚਾਰ ਹੈ ਸੀ।
ਗੋਹੜ ਅਰਥ ਕਰਦਾ ਸੂਝ ਬੂਝ ਦੇ ਨਾਲ,
ਹਰਦਮ ਗੁਰੂ ਦਾ ਆਗਿਆਕਾਰ ਸੀ।
ਸੋਲਾਂ ਕਲਾ ਪੂਰਨ ਚੰਨ ਚੌਦੂਵੀਂ ਦਾ,
ਬੜ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਗਿਆਨੀ ਗੁਰਬਖ਼ਸ਼ ਸਿੰਘ ਜੀ ਦਿੱਲੀ

ਮਾਨ ਯੋਗ ਗਿਆਨੀ ਗੁਰਬਖ਼ਸ਼ ਸਿੰਘ ਜੀ,
ਦਿੱਲੀ ਵਿੱਚ ਰਿਹਾਇਸ਼ ਸੁਹਾਂਵਦੇ ਸਨ।
ਸ਼ਬਦ ਪੜ੍ਹਦੇ ਸੁਰ ਤਾਲ ਤੇ ਮਸਤ ਹੋ ਕੇ,
ਗਾਇਨ ਵਿੱਚ ਅਕਾਸ਼ ਪਹੁੰਚਾਵਦੇ ਸਨ।
ਨਾਲ ਜੱਥਾ ਸੁਹਾਵਣਾ ਸੂਝ ਵਾਲਾ,
ਹੋਲੇ ਮਹੱਲਿਆਂ ਵਿੱਚ ਸ਼ੋਭਾ ਪਾਵਦੇ ਸਨ।
ਗੁਰੂ ਘਰ ਇਤਿਹਾਸ ਦੇ ਅਤੀ ਜਾਣੂ,
ਨਿੱਤ ਨਵਾਂ ਪ੍ਰਸੰਗ ਸੁਣਾਵਦੇ ਸਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ

ਬਿਸ਼ਮ ਸਿੰਘ ਹਿਸਟੋਰੀਅਨ ਨਾਮਧਾਰੀ,
ਉਹ ਦੀ ਖੋਜ ਇਤਿਹਾਸ ਕਮਾਲ ਹੈ ਜੀ।
'ਅਣਖੀ ਸੂਰਮੇ' ਸ਼ਹੀਦ ਤੇ ਬਾਈ ਸੂਬੇ,
ਜਿਵੇਂ ਗਏ ਬਿਦੇਸ਼ ਹਵਾਲ ਹੈ ਜੀ।
ਪਿਤਾ ਕਾਲਾ ਸਿੰਘ ਲਿਖਿਆ ਹੈ ਪੰਥ ਪ੍ਰਕਾਸ਼,
ਰਿਹਾ ਪਿਤਾ ਪੁਰਖੀ ਪੰਥ ਖਿਆਲ ਹੈ ਜੀ।
ਪਿੰਡ ਸ਼ਹਿਰ ਗਲੀਆਂ ਘਰ ਘਰ ਰਿਹਾ ਫਿਰਦਾ,
ਪੂਰੀ ਕੀਤੀ ਇਤਿਹਾਸ ਦੀ ਭਾਲ ਹੈ ਜੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਮੋਹਣ ਸਿੰਘ ਜੀ 'ਰਸੀਲਾ'

ਸੰਤ ਮੋਹਣ ਸਿੰਘ ਜੀ ਰਸੀਏ ਨਾਮ ਬਾਣੀ,
ਨਾਜ਼ਕ ਤਬਹ–ਤੇ ਸੂਖਮ ਉਹ ਬੋਲਦੇ ਸਨ।
ਆਪਣੇ ਖੂੰਡੇ ਨੂੰ ਤਾਉਸ ਬਣਾ ਲੈਂਦੇ,
ਸੁਰ, ਲੈ, ਉਚਾਰਨ ਅਮੋਲ ਦੇ ਸਨ।
ਪੜ੍ਹਦੇ ਸ਼ਬਦ, ਮਸਤੀ ਸਭ ਨੂੰ ਵੰਡਦੇ ਸਨ,
ਪਿੱਛੇ ਬੋਲਣ ਵਾਲੇ ਰਸ ਘੋਲਦੇ ਸਨ।
ਇੱਕ ਰਸ ਉਹ ਜੀਵਨ ਬਿਤੀਤ ਕਰ ਗਏ,
ਸਦਾ ਨਾਮ ਜਪਦੇ ਘੱਟ ਉਹ ਬੋਲਦੇ ਸਨ।
ਸੋਲਾਂ ਕਲਾ ਪੂਰਨ ਚੰਨ ਚੌਦਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ .ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਕਵੀ ਗੁਪਾਲ ਸਿੰਘ ਸ੍ਵੈਤੰਤਰ

ਦਾਦੂ ਬਾਜਵਾ ਕਵੀ ਗੁਪਾਲ ਸਿੰਘ ਜੀ,
ਉਪ ਨਾਮ ਸ੍ਵੈਤੰਤਰ, ਜਿੰਮੀਦਾਰ ਹੈ ਸੀ।
ਉਹਨੇ ਲਿਖਣ ਵਿੱਚ ਵੀ ਪਾਈ ਪ੍ਰਭਤਾਈ,
ਹਾਠੂ ਸਿੰਘ ਪ੍ਰਸੰਗ ਲਿਖਣ ਹਾਰ ਹੈ ਸੀ।
ਪੰਥ ਵਾਸਤੇ ਸਦਾ ਉਹ ਰਿਹਾ ਲਿਖਦਾ,
ਗੁਰੂ ਚਰਨਾਂ ਦਾ ਅੰਦਰ ਪਿਆਰ ਹੈ ਸੀ।
ਸਦਾ ਨਾਲ ਵਿਰੋਧੀਆਂ ਲਈ ਟੱਕਰ,
ਸੱਚਾ ਗੁਰੂ ਘਰ ਦਾ ਵਫਾਦਾਰ ਹੈ ਸੀ।
ਸੋਲਾਂ ਕਲਾ ਪੂਰਨ ਚੰਨ ਚੌਦਦ੍ਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਆਲਾ ਸਿੰਘ ਜੀ ਵਰਨ

ਸੰਤ ਆਲਾ ਸਿੰਘ ਜੀ, ਪਿੰਡ ਵਰਨ ਮਸ਼ਹੂਰ,
ਮਾਨਯੋਗ ਹੈ ਸਨ ਉੱਚੀ ਸ਼ਾਨ ਵਾਲੇ।
ਸੁੱਚ, ਸੋਧ ਤੇ ਮਨ, ਬਚ, ਕਰਮ ਪੂਰੇ,
ਪਿਆਰੇ ਨਾਮ ਤੇ ਦਾਨ ਇਸ਼ਨਾਨ ਵਾਲੇ।
ਸਦਾ ਸਤਿਗੁਰਾਂ ਦੇ ਰਹੇ ਨਿਕਟ ਵਰਤੀ,
ਸੱਜੇ ਪਾਸੇ ਸਤਿਗੁਰ ਦੇ ਸੋਭਾ ਪਾਣ ਵਾਲੇ।
ਸੁਤੇ ਸਿਧ ਪ੍ਰਭਾਵ ਪੈਂਦਾ ਦਰਸ਼ਕਾਂ ਤੇ,
ਸੰਜਮ ਨੇਕ ਸਨ ਖੂਬ ਨਿਭਾਣ ਵਾਲੇ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੂਬਾ ਸੰਤ ਵਰਿਆਮ ਸਿੰਘ ਜੀ 'ਸਮਸਾ'

ਸੰਤ ਵਰਿਆਮ ਸਿਉਂ ਜੀ ਜ਼ਿਲਾ ਸ਼ੇਖੂਪੁਰਾ,
ਪਿੰਡ ਸਮਸਾ ਤੇ ਜੀਵਨ ਮਹਾਨ ਹੈ ਸਨ।
ਉਹਦੀ ਮਹਿਕ ਰੂਹਾਨੀ ਨੇ ਜੱਸ ਖੱਟਿਆ,
ਇਹਦੇ ਗਿਰਦ ਭੌਰੇ ਮੂਰਤਮਾਨ ਹੈ ਸਨ।
ਕਿਰਪਾ ਸਤਿਗੁਰਾਂ ਦੀ ਰਹੇ ਨਿਕਟ ਵਰਤੀ,
ਇਹਦੀ ਕਰਣੀ 'ਤੇ ਸਤਿਗੁਰ ਮਿਹਰਬਾਨ ਹੈ ਸਨ।
ਨਾਮ ਕੀਰਤਨ ਤੇ ਸੋਧ ਦਾ ਸਦ ਉਪਦੇਸ਼,
ਜੋਗੀ ਰਾਜ ਸਨ ਜਨਕ ਸਨਮਾਨ ਹੈ ਸਨ।
ਸੋਲਾਂ ਕਲਾ ਪੂਰਨ ਚੰਨ ਚੋਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੂਬਾ ਇੰਦਰ ਸਿੰਘ ਜੀ ਪਸ਼ੌਰ

ਸੂਬਾ ਇੰਦਰ ਸਿੰਘ ਜੀ, ਕਿਲਾ ਸੋਭਾ ਸਿੰਘ ਦਾ,
ਵਿੱਚ ਪਸ਼ੌਰ ਜਾ ਝੰਡਾ ਲਹਿਰਾਇਆ ਸੀ।
ਚੀਨੀ ਵਾਲੇ ਦੇ ਨਾਮ ਦੀ ਗੂੰਜ ਪਾਈ,
ਗਲੀ ਮਹੱਲੇ ਦੀਵਾਨ ਸਜਾਇਆ ਸੀ।
ਮਿੱਠੀਸੁਰ ਦੇ ਨਾਲ ਸਭ ਨੂੰ ਮਸਤ ਕਰਦਾ,
ਕੀਰਤਨ ਵਿੱਚ ਵੀ ਰੱਸ ਸਵਾਇਆ ਸੀ।
ਕਿਹਾ ਪਸ਼ੌਰੀਆਂ, 'ਬਾਬੇ ਦੇ ਕਰਾਉ ਦਰਸ਼ਨ,'
ਸਤਿਗੁਰ ਪੁੱਜੇ, ਪ੍ਰਤਾਪ ਸੁਹਾਇਆ ਸੀ।
ਸੋਲਾਂ ਕਲਾ ਪੂਰਨ ਚੰਨ ਚੌਦਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੰਤ ਮੋਹਣ ਸਿੰਘ ਜੀ ਮਸਤਾਨਾ

ਸੰਤ ਮੋਹਣ ਸਿੰਘ ਜੀ ਨਾਮ ਮਸਤਾਨਾ,
ਉਹਦੀ ਮਸਤੀ ਦਾ ਅੰਤ ਨਾ ਆਂਵਦਾ ਸੀ।
ਕਦੀ ਭੱਜ ਕੇ ਹਵਨ ਵਿੱਚ ਛਾਲ ਮਾਰੇ,
ਕਦੀ ਮੀਂਹ ਵਰ੍ਹਦਾ ਚਾ ਹਟਾਵੰਦਾ ਸੀ।
ਕਦੀ ਮਸਤੀ 'ਚ ਗੜਵਾ ਭਵਾਂਹ ਮਾਰੇ,
ਗੱਜਣ ਸਿਓਂ ਖੋਤੇ ਨੂੰ ਬੁਲਾਂਵਦਾ ਸੀ।
ਕਦੀ ਰਾਵੀ ਦੇ ਕੰਢੇ ਤੇ ਪਾਈ ਝੁੱਗੀ,
ਕਦੀ ਬਾਹਰ ਬਿਦੇਸ਼ਾ ਨੂੰ ਜਾਂਵਦਾ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਕਰਮ ਸਿੰਘ ਜੀ 'ਭਗੌਤੇ'

ਸੰਤ ਕਰਮ ਸਿੰਘ ਜੀ ਉਪਨਾਮ ਭਗੌਤੇ,
ਜਥਾ ਸੋਧੀ ਤਿਆਰ ਬਰ ਤਿਆਰ ਹੈ ਸੀ।
ਨਵਾਂ ਖੂਹ ਪੁੱਟ ਕੇ ਕਹਿੰਦੇ, ''ਸੋਧ ਦਾ ਜਲ''
ਪਹਿਰਾ ਸ਼ਹੀਦੀ ਦਾ, ਮਹਿਮਾ ਅਪਾਰ ਹੈ ਸੀ।
ਬਸਤਰ ਰੇਸ਼ਮੀ, ਜਥਾ ਹਰਦਮ ਸੋਧ ਦੇ ਵਿੱਚ,
ਰੰਗਣ ਚੜ੍ਹੀ ਹੋਈ, ਅੱਖੀਂ ਖੁਮਾਰ ਹੈ ਸੀ।
ਅਜੇ ਤੱਕ ਮੁਰਾਦਾਂ ਉਹ ਦੇ ਰਿਹਾ ਹੈ,
ਭਾਵੇਂ ਦੇਹ ਕਰਦੇ ਨਿਰਾਕਾਰ ਹੈ ਜੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੂਬਾ ਸੋਹਣ ਸਿੰਘ ਜੀ ਜਾਮਕੇ

ਸੂਬਾ ਸੋਹਣ ਸਿੰਘ ਜਾਮਕੇ ਸੰਤ ਸਰੂਪ,
ਉਹਦੀ ਸਾਦਗੀ ਨੇ ਸਭ ਨੂੰ ਮੋਹ ਲਿਆ ਸੀ।
ਚੀਨੀ ਵਾਲੇ ਦਾ ਜਦੋਂ ਵਿਛੋੜਾ ਪੜ੍ਹਦਾ,
ਸੁਣਨ ਵਾਲਿਆਂ ਦਾ ਦਿਲ ਕੋਹ ਲਿਆ ਸੀ।
ਭੂਰੀ ਵਾਲਿਆਂ ਸੰਤਾ ਨੇ ਮਾਣ ਦਿੱਤਾ,
ਬਡ ਪ੍ਰਤਾਪੀ ਦਾ ਪਿਆਰ ਅਛੋਹ ਲਿਆ ਸੀ।
ਜਨਕ ਵਾਂਗ ਜੋਗੀ ਰਾਜ ਰਿਹਾ ਜੀਵਨ,
ਸੱਚੀ ਰੰਗਣ ਵਿੱਚ ਮਨ ਗੁਰ ਦਾ ਹੋ ਗਿਆ ਸੀ।
ਸੋਲਾਂ ਕਲਾ ਪੂਰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਸੰਤ ਦਰਸ਼ਨ ਸਿੰਘ ਜੀ ਰਾਗੀ

ਦਰਸ਼ਨ ਸਿੰਘ ਨੂੰ ਬਚਪਨ ਤੋਂ ਸਤਿਗੁਰਾਂ ਨੇ,
ਖ਼ਰਾ ਵੇਖ ਇਹਨੂੰ ਅਪਣਾ ਲਿਆ ਸੀ।
ਬਖ਼ਸ਼ਿਸ ਸੁਰ ਤੇ ਰਾਗ ਅਕਹਿ ਇਸਨੂੰ,
ਤਾਨ ਸੈਨ ਚੋਰੀ ਸੁਣਨ ਆ ਰਿਹਾ ਸੀ।
ਵਿੱਚ ਦੇਸ-ਪ੍ਰਦੇਸ, ਦੇ ਧਾਂਕ ਪਾਈ,
ਮੋਮ ਪੱਥਰਾਂ ਤਾਈ ਬਣਾ ਲਿਆ ਸੀ।
ਮਸਤ ਘੁੰਮਰ ਪਾਂਦੇ, ਸਾਰਾ ਭਰਿਆ ਪੰਡਾਲ,
ਵਜਦ ਬੋਲ ਰਿੰਦ-ਆਰਫ-ਰੰਗ ਛਾ ਗਿਆ ਸੀ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੂਬਾ ਸੱਈਆ ਸਿੰਘ ਜੀ

ਸੂਬਾ ਸੱਈਆ ਸਿੰਘ ਜੀ, ਹੈ ਸੀ ਰਤਨ ਅਮੋਲ,
ਆਪਣੀ ਪਦਵੀ ਨੂੰ ਖੂਬ ਨਿਭਾ ਗਏ ਨੇ।
ਵਿਦਵਾਨਾਂ 'ਚ ਬੈਠੇ ਵਿਦਵਾਨਾਂ ਦੀ ਗੱਲ,
ਕਦਰਦਾਨਾਂ ਨੂੰ ਸੁਘੜ ਬਣਾ ਗਏ ਨੇ।
ਪੰਥਕ ਫੈਸਲੇ ਕਰਨੇ ਨਿਧੜਕ ਹੋ ਕੇ,
ਨੇੜੇ ਲਿਆਉਣ ਦੇ ਫ਼ਰਜ਼ ਵਿਖਾ ਗਏ ਨੇ।
ਗੁਰੂ ਸਾਹਿਬ ਜੀ ਤੋਂ ਖੁਸ਼ੀਆਂ ਬਹੁਤ ਮਿਲੀਆਂ,
ਉੱਚ ਕੋਟੀ ਦਾ ਰੁਤਬਾ ਉਹ ਪਾ ਗਏ ਨੇ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਹੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਪੰਡਤ ਅਮਰ ਸਿੰਘ ਜੀ

ਪੰਡਤ ਅਮਰ ਸਿੰਘ ਜੀ, ਅੰਮ੍ਰਿਤ ਰੂਪ ਹੈ ਸਨ,
ਸੰਸਕ੍ਰਿਤ, ਫ਼ਾਰਸੀ, ਵੈਦਗ, ਗੁਰਬਾਣੀ ਸਪੰਨ।
ਅੰਮ੍ਰਿਤਸਰ ਪੜ੍ਹ ਕੇ ਭੈਣੀ ਸਾਹਿਬ ਆਏ,
ਵਿਦਿਆ ਦਾਤੇ ਤੇ ਬਿਰਤੀ ਬ੍ਰਹਮ ਮਯ ਚੇਤੰਨ।
ਸ਼ਬਦ ਸ਼ੁਧ ਉਚਾਰਨ, ਹੋਏ ਸਾਫ ਨਿਰਨਾ,
ਸਭਾ ਵਿੱਚ ਬਹਿੰਦੇ ਸਭ ਹੁੰਦੇ ਪ੍ਰਸੰਨ।
ਡੱਟ ਕੇ ਕਾਂਗਰਸ ਵਿੱਚ ਵੀ ਕੰਮ ਕੀਤਾ,
ਹਰ ਪਹਿਲੂ ਤੇ ਪੰਥ ਦੀ ਹੋਈ ਧੰਨ ਧੰਨ।
ਸੋਲਾਂ ਕਲਾ ਪੂਰਨ ਚੰਨ ਚੌਦ੍ਹਵੀਂ ਦਾ,
ਬਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।

## ਸੂਬਾ ਮੇਵਾ ਸਿੰਘ ਜੀ ਗੁਰਦਾਸਪੁਰ

ਸੂਬਾ ਮੇਵਾ ਸਿੰਘ ਤਿਆਗੀ ਵਿਰਾਗੀ ਸਾਧੂ,
ਸਿਰਫ ਪਰਨਾ ਕਛਹਿਰਾ ਸੀ ਪਾਸ ਉਹਦੇ।
ਇੱਕ ਪੈਸਾ ਕਦੀ ਪਾਸ ਰੱਖਿਆ ਨਾ,
ਏਸ ਗੱਲੋਂ ਸਨ ਸੱਜਨ ਸਭਰਾਸ ਉਹਦੇ।
ਸਵਾ ਪਹਿਰ ਹੈ-ਰਾਤ ਇਸ਼ਨਾਨ ਕਰਨਾ,
ਨਾਮ 'ਰਸ' ਦੀ ਦੌਲਤ ਸੀ ਪਾਸ ਉਹਦੇ।
ਗੁਰੂ ਸਾਹਿਬ ਜੀ ਤੋਂ ਖੁਸ਼ੀਆਂ ਬਹੁਤ ਮਿਲੀਆਂ,
ਧੰਨਤਾ ਯੋਗ ਬਣ ਗਏ ਸਨ ਦਾਸ ਉਹਦੇ।
ਸੋਲਾਂ ਕਲਾ ਪੂਰਨ ਚੰਨ ਚੌਦਵੀਂ ਦਾ,
ਵਡ ਪ੍ਰਤਾਪੀ ਸਤਿਗੁਰ ਨਜ਼ਰ ਆ ਰਹੇ ਸਨ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾਂ ਵਿਖਾ ਰਹੇ ਸਨ।



Namdhari Elibrary NamdhariElibrary@gmail.com

## ਭਗਤ ਸਿੰਘ 'ਚੀਕੂ' ਘੋੜ ਸਵਾਰ

ਭਗਤ ਸਿੰਘ 'ਚੀਕੂ'—ਘੋੜ ਅਸਵਾਰ ਸੋਹਣਾ।
ਗੁਰੂ ਘਰ ਵਿੱਚ—ਬੜਾ ਉਹਦਾ ਨਾਮਣਾ ਹੈ।
ਰੇਸ-ਕੋਰਸ ਘੋੜੇ ਉਹ ਦੁੜਾਵੰਦਾ ਸੀ,
ਖੁਸ਼ੀ ਗੁਰੂ ਦੀ ਲੈਣੀ ਮਨ ਭਾਵਣਾ ਹੈ।
ਕਈ ਵਾਰ ਡਿੱਗਾ, 'ਮਰਿਆ' ਜੀਵਿਆ ਫਿਰ,
ਗੁਰਾਂ ਕਿਹਾ ਬੜਾ ਚਿਰ ਜੀਵਾਵਣਾ ਹੈ।
ਜੀਵਨ ਨਗਰ ਢਿੱਗ ਜ਼ਿਮੀ—ਲਾਰਡ ਲੈਂਡ ਬਣਿਆ,
ਜੀਵਨ ਉਸਦਾ ਅਤੀ ਸੁਹਾਵਣਾ ਹੈ।
ਜਿਹੜੇ ਮੌਤ ਤੋਂ ਉੱਚਾ ਹੋ ਖੇਡਦੇ ਨੇ,
ਮੁਸ਼ਕਿਲ ਲੱਭਦੇ ਨੇ-ਬੈ-ਖਰੀਦ ਚੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਉਪਮਾਯੋਗ ਤਿੱਠੇ ਸੇਵਾਦਾਰ ਤੇਰੇ।

## ਦੁੰਮਣ ਸਿੰਘ 'ਦਰੋਗਾ' ਮਾਲ ਡੰਗਰ

ਦੁੰਮਣ ਸਿੰਘ 'ਦਰੋਗਾ' ਪ੍ਰਮੁੱਖ ਮਾਲ ਡੰਗਰ,
ਧੀਰਜ ਵਾਨ ਤੇ ਸੇਵਾ ਦਾ ਆਹਰ ਹੈ ਸੀ।
ਘੋੜੇ ਵਧੀਆ, ਵਲੈਤੀ, ਉੱਚੀ ਨਸਲ ਦੇ ਸਨ,
ਇਹ ਸੰਭਾਲ ਦੇ ਵਿੱਚ ਬੜਾ ਮਾਹਿਰ ਸੀ।
ਮਾਲ-ਗਾਈਆਂ, ਮੱਝਾ, ਬੈਲ, ਊਠ, ਘੋੜੇ,
ਘਾਹ-ਪੱਠਾ-ਕਢਾਵਣੀ ਧਾਰ ਹੈ ਸੀ।
ਸਿੰਘ ਦਰਜਨਾਂ ਸੇਵਾ ਵਿੱਚ ਡੱਟੇ ਹੋਏ ਸਨ,
ਸਭ ਦੇ ਕੰਮਾਂ ਦਾ ਇਹ, ਜ਼ੁੰਮੇਵਾਰ ਹੈ ਸੀ।
ਨਾਲ ਬੁੱਧੀ ਪ੍ਰੇਮ ਦੇ ਟੈਮ ਨਿਭਿਆ,
ਨਹੀਂ ਜਾਣੇ, ਝੱਖੜ ਤੇ ਮੀਂਹ, ਹਨੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਮਸਤਾਨਾ 'ਹੱਪ ਹੱਪ'

ਹੱਪ ਹੱਪ, ਮਸਤਾਨਾ, ਭੈਣੀ ਸਾਹਿਬ ਆਇਆ,
ਭਗਵੇ ਵਸਤਰ, ਸਨਿਆਸੀ ਅਖਵਾਂਵਦਾ ਸੀ।
ਬੜ ਪ੍ਰਤੀਪੀ ਦੇ ਉਸਨੇ ਪਾਏ ਦਰਸ਼ਨ,
ਤੁਰਤ ਨਾਮਧਾਰੀ, ਸੋਭਾ ਪਾਵੇਂਦਾ ਸੀ।
ਸੇਵਾ ਲੱਗੀ, ਅੱਧੀ ਰਾਤ ਨੂੰ ਕਰ ਦਿਸ਼ਨਾਨ,
ਦਾਲਾ ਸੋਧ ਦਾ ਨਿਤ ਬਣਾਵੇਂਦਾ ਸੀ।
ਨਾਮ ਬਾਣੀ ਦਾ ਰੰਗ ਅਜਿਹਾ ਚੜ੍ਹਿਆ,
ਸਾਰੀ ਰਾਤ ਅੱਖਾਂ ਵਿੱਚ ਲੰਘਾਵਦਾ ਸੀ।
ਵਿੱਚ ਗਲੀਆਂ ਬਜ਼ਾਰਾਂ ਦੇ ਨਿਰਤ ਕਰਦਾ,
ਸੇਵਾ ਨਾਮ ਥੀਂ ਚਮਕਿਆ ਵਿੱਚ ਡੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਸੰਤ ਰਤਨ ਇੰਘ ਲਾਂਗਰੀ

ਰਤਨ ਸਿੰਘ ਸੀ ਲਾਂਗਰੀ ਸਤਿਗੁਰਾਂ ਦਾ,
ਹਰਦਮ-ਖੁਸ਼ ਤੇ ਚੁਸਤ-ਖ਼ਬਰਦਾਰ ਹੈ ਸੀ।
ਕੀ ਮਜਾਲ ਨੇੜੇ ਚਿੜੀ ਫੜਕ ਜਾਵੇ,
ਛੋਟੇ ਵੱਡੇ ਦੀ ਰੱਖਦਾ ਸਾਰ ਹੈ ਸੀ।
ਕੰਮ ਹੋਰ ਵੀ, ਪੰਥ ਦੇ ਕਰੀ ਜਾਂਦਾ,
ਐਸਾ ਵਰਕਰ, ਉੱਤਮ, ਸਮਝਦਾਰ ਹੈ ਸੀ।
ਵਰਤੋਂ ਸਿੰਘਾ ਦੇ ਨਾਲ ਪਿਆਰ ਭਿੰਨੀ,
ਸਭ ਦਾ ਸਾਂਝਾ ਹਮਦਰਦ ਦਿਲਦਾਰ ਸੀ।
ਅਰਜਾਂ ਵਾਲੇ ਮਿਲਾਪੜਾ ਸਮਝਕੇ ਤੇ,
ਸਨ-ਖਲਿਹਾਰੀ ਰੱਖਦੇ ਵਿਚਕਾਰ ਘੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਮਾਸਟਰ ਬਲਵੰਤ ਸਿੰਘ ਜੀ

ਮਾਨਯਵਰ ਮਾਸਟਰ ਬਲਵੰਤ ਸਿੰਘ ਜੀ,
ਕੋਸ਼ਵਾਨ ਤੇ ਗਣਿਤ ਮਹਾਨ ਹੈ ਸੀ।
ਖਰਚ ਡੇਰੇ ਦਾ ਆਮਦਨ-ਮਾਇਆ ਹਿਸਾਬ,
ਪਾਈ ਪਾਈ ਦਾ ਰੱਖਦਾ ਹਿਸਾਬ ਹੈ ਸੀ।
ਜਦ ਵੀ ਵੇਖੋ ਹੱਥ ਕਲਮ ਤੇ ਲਿਖ ਰਿਹਾ ਹੈ,
ਉਹਦੇ ਕੰਮ ਤੋਂ ਅਕਲ ਹੈਰਾਨ ਹੈ ਸੀ।
ਦਸ ਬੰਦੇ ਨਹੀਂ ਦਫ਼ਤਰ ਦੇ ਕਰ ਸਕਦੇ,
ਜਿੰਨਾ ਕੰਮ ਕਰਦੀ ਕੱਲੀ ਜਾਨ ਦੇ ਸੀ।
ਪੈਰਾਂ ਵਿੱਚ ਸੀ ਨੁਕਸ-ਮੰਜਿਲ ਪਾਈ ਲੰਮੀ,
ਨਾਲ ਗੁਰੂ ਦੇ ਨਿਭ ਗਏ ਨਿਹੁੰ ਘਨੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਗੁਰਮੁੱਖ ਸਿੰਘ ਝੱਬਰ

ਗੁਰਮੁਖ ਸਿੰਘ ਝੱਬਰ ਮੁਖਤਾਰ 'ਵੱਡਾ,'
ਜ਼ੁੰਮੇਦਾਰੀ ਵੱਡੀ ਉਹ ਨਿਭਾ ਰਿਹਾ ਸੀ।
ਜਿਵੇਂ ਸਖਤ ਪਹਿਰਾ ਹੈ ਪੁਲਿਸ ਲੋਂਦੀ,
ਤਿਵੇਂ ਗੁਪਤ ਉਹ ਪਹਿਰਾ ਲਗਵਾ ਰਿਹਾ ਸੀ।
ਕੀਹ ਮਜਾਲ ਇੱਕ ਕੱਖ ਵੀ ਹਿਲ ਜਾਵੇ,
ਚੋਰਾਂ ਡਾਕੂਆਂ ਨੂੰ ਭਾਜੜ ਪਾ ਰਿਹਾ ਸੀ।
ਸੋ ਬੰਦਿਆਂ ਵਰਗਾ, ਇੱਕ ਬੰਦਾ ਸੀ ਉਹ,
ਹੈਂਕੜ ਬਾਜਾਂ ਦੀ ਹੈਂਕੜ ਭੰਨਵਾ ਰਿਹਾ ਸੀ।
ਗੁਰੂ ਚਰਨਾਂ ਤੋਂ ਆਪਾ ਕੁਰਬਾਨ ਕੀਤਾ,
ਬੁਰਾ ਕਰਮ ਨਹੀਂ ਦਿੱਤਾ ਵਿੱਚ ਹੋਣ ਡੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

# ਸੂਬਾ ਹਰੀ ਸਿੰਘ ਜੀ ਮੱਲ੍ਹੋਕੇ

ਸਤਿਗੁਰ ਨਿਕਟਵਰਤੀ ਸੂਬਾ ਹਰੀ ਸਿੰਘ ਜੀ,
ਆਗਿਆ ਗੁਰੂ ਦੀ ਵਿੱਚ ਸਦਾ ਚਲਦੇ ਰਹੇ ।
ਭਾਵੇਂ ਅਧੀ ਰਾਤੀਂ ਤੁਰਨਾ ਹੁਕਮ ਹੋਇਆ,
ਰਾਹ ਬਿਖੜਾ, ਓਸੇ ਵੇਲੇ ਮੱਲਦੇ ਰਹੇ ।
ਨੱਥ ਖਸਮ ਦੇ ਹੱਥ ਵਾਲੀ ਗਲ ਨਿਭ ਗਈ,
ਪੰਥਕ ਔਕੜਾਂ ਹਿੱਕ ਡਾਹ ਠੱਲ੍ਹਦੇ ਰਹੇ ।
ਜ਼ੁੰਮੇਵਾਰੀ ਹਰ ਕੰਮ ਨਿਭਾਈ ਪੂਰੀ,
ਮੂੰਹ ਮੁਲਾਹਜ਼ਾ ਨਾ ਕਿਸੇ ਦਾ ਝੱਲਦੇ ਰਹੇ ।
ਬੈ-ਖਰੀਦ ਗੋਲੇ, ਹੱਥ ਬੱਧੀ ਗੁਲਾਮ,
ਲੋਭ ਦਿੱਤਿਆਂ ਨਾ ਉਹ ਗਏ ਪਰੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿਠੇ ਸੇਵਾਦਾਰ ਤੇਰੇ ।

# ਪ੍ਰਿਥਮ ਲਾਂਗਰੀ ਕਿਰਪਾ ਸਿੰਘ

ਕਿਰਪਾ ਸਿੰਘ ਸੀ ਲਾਂਗਰੀ ਸਤਿਗੁਰਾਂ ਦਾ,
ਖਾਨਦਾਨ ਉੱਚਾ, ਓਹਦੀ ਨੁਹਾਰ ਹੈ ਸੀ ।
ਐਨ ਪਲਾਂ 'ਚ ਲੰਗਰ ਤਿਆਰ ਕਰਦਾ,
ਹਰ ਮਨ ਪਿਆਰੀ ਤੇ ਮਿੱਠੀ ਗੁਫ਼ਤਾਰ ਹੈ ਸੀ ।
ਜੋ ਆਵੇ ਪ੍ਰਸਾਦਾ ਛਕਾਈ ਜਾਂਦਾ,
ਅੰਨਪੂਰਨਾ ਦਾ ਅਵਤਾਰ ਹੈ ਸੀ ।
ਆਪ ਛੱਕਣ ਦਾ ਉਹਨੂੰ ਨਾ ਧਿਆਨ ਰਹਿੰਦਾ,
ਉਹ 'ਸੰਤੋਖ' ਦਾ ਰੂਪ ਸਾਕਾਰ ਹੈ ਸੀ ।
ਅਰਸ਼ੋਂ ਦੇਵਤਾ ਉਤਰਿਆ ਧਰਤ ਉੱਤੇ,
ਉਹ ਜਾਣਦਾ ਨਹੀਂ ਸੀ ਮੇਰੇ ਤੇਰੇ ।
ਧੰਨ ਧੰਨ ਸਤਿਗੁਰੂ ਪਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।



Namdhari Elibrary NamdhariElibrary@gmail.com

## ਸੰਤ ਮੋਹਕਮ ਸਿੰਘ ਜੀ

ਸੰਤ ਮੁਹਕਮ ਸਿੰਘ ਪੰਜਾ ਪਿਆਰਿਆ 'ਚੋਂ,
ਬਸਤਰ ਗੁਰਾਂ ਦੇ ਧੋਂਦਾ ਸਵਾਰਦਾ ਸੀ।
ਰਸਨਾ ਨਾਲ ਹਰਦਮ ਨਾਮ ਰਹੇ ਜਪਦਾ,
ਉਹਦਾ ਬੋਲਣਾ ਲੋੜ ਅਨੁਸਾਰ ਦਾ ਸੀ।
ਸੱਚੀ ਸ਼ਾਂਤੀ ਸੁਖ ਨਸੀਬ ਉਸਨੂੰ,
ਭਟਕਣ ਚੱਕਰ ਨਾ ਪੈਰ ਪਸਾਰਦਾ ਸੀ।
ਉਹਦੇ ਚਰਨਾਂ ਤੇ ਸੀਸ ਉਹਦਾ ਝੁਕ ਜਾਂਦਾ,
ਇੱਕ ਵਾਰ ਜੋ ਉਹਨੂੰ ਨਿਹਾਰਦਾ ਸੀ।
ਸੇਵਾਦਾਰ ਮਗਨ ਉਹ ਸਤਿਗੁਰਾਂ ਦਾ,
ਧੁਰੋਂ ਲੈ ਆਇਆ ਸੀ ਉਹ ਵੱਡੇ ਜੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਸੰਤ ਵਜ਼ੀਰ ਸਿੰਘ ਜੀ ਵਜ਼ੀਰ'–ਗੜਵਈ

ਨਿਰਮਲ ਆਤਮਾਂ, ਸ਼ੀਲ ਸੁਭਾਵ, ਸ਼ੁੱਧ ਮਨ,
ਭਾਈ ਵਜੀਰ ਸਿੰਘ, ਸੋਹਣੀ ਦਾਸਤਾਨ ਹੈ ਸੀ।
ਅੱਧੀ ਸਦੀ ਸਤਿਗੁਰਾਂ ਦਾ ਨਿਕਟਵਰਤੀ,
ਸੇਵਾ ਵਿੱਚ ਹਰਦਮ ਸਾਵਧਾਨ ਹੈ ਸੀ।
ਸੇਵਾ ਵਿੱਚ ਇਹਦੀ ਤੀਜੀ ਪਾਤਸ਼ਾਹੀ,
ਚਿੰਨ੍ਹ ਸੇਵਾ ਦਾ ਹੁੰਦਾ ਕੁਰਬਾਨ ਹੈ ਸੀ।
ਜਦ ਵਿਰਾਗ ਵਿੱਚ ਆਕੇ ਪੜ੍ਹੇ ਧਾਰਨ,
ਹਾਲਤ ਕੋਇਲ ਦੀਵੀ ਨਿੰਮੋਝਾਣ ਹੈ ਸੀ।
ਸੇਵਾ ਲਈ ਆਇਆ ਪ੍ਰਤੱਖ ਡਿੱਠਾ,
ਹੋਇਆ ਸਫਲ ਜੀਵਣ ਵਿੱਚ ਪਿਆਰ ਤੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਸੰਤ ਬਹਾਦਰ ਸਿੰਘ ਜੀ

ਸੰਤ ਬਹਾਦਰ ਸਿੰਘ ਜੀ ਕੱਟਿਆ ਵਾਲੀ ਦਾ ਸੀ,
ਬਡ ਪ੍ਰਤਾਪੀ ਦਾ ਚੌਰ ਬਰਦਾਰ ਹੈ ਸੀ।
ਪਹਿਲਵਾਨ ਜਾਣੋਂ ਹਾਂਗ ਹਾਂਗ ਦਾ ਉਹ,
ਸਾਹਨ ਸਿੰਙਾਂ ਤੋਂ ਪਕੜ ਖਲਿਹਾਰਦਾ ਸੀ।
ਗੁਰੂ ਤਾਬਿਆ ਵਿੱਚ ਦੀਵਾਨ ਬਹਿੰਦਾ,
ਪ੍ਰਸਾਦਿ ਵੰਡਦਾ-ਨਕਦੀ ਸੁਵਾਰਦਾ ਸੀ।
ਬੜੀ ਬਰਕਤ ਵਾਲਾ, ਸਿੰਘ, ਬਲੀ ਜੋਧਾ,
ਫਿਰ ਵੀ ਮਿਟ ਕੇ ਵਕਤ ਗੁਜ਼ਾਰਦਾ ਸੀ।
ਨਾਮ ਲਗਨ ਤੇ ਮਗਨ ਰਿਹਾ ਹੁਕਮ ਦੇ ਵਿੱਚ,
ਵਾਰੇ ਜਾਂਦੇ ਜੋ ਕਰਦੇ ਦੀਦਾਰ ਤੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਉਪਮਾ ਯੋਗ ਡਿੱਠੇ ਸੇਵਾਦਾਰ ਤੇਰੇ।

## *ਮਹਿਤਾ ਸਾਹਿਬ ਡਬਲ ਐਮ. ਏ.

ਮਹਿਤਾ ਸਾਹਿਬ ਸਾਧੂ ਹੈ ਸੀ ਡਬਲ ਐਮ. ਏ,
ਘਰ ਜਲੰਧਰ ਤੇ ਪਿਤਾ ਵਕੀਲ ਹੈ ਸੀ।
ਜਤੀ ਸਤੀ ਤਿਆਗੀ, ਭਗਵਾ ਚੋਗਾ ਇੱਕੋ,
ਰਹਿਣੀ, ਬਹਿਣੀ, ਗੁਣਵੰਤ ਅਸੀਲ ਹੈ ਸੀ।
ਭੈਣੀ ਸਾਹਿਬ ਰਹਿ ਵਿਦਿਆ ਦਾਨ ਕੀਤਾ,
ਟਾਲਸਟਾਇ, ਗਾਂਧੀ ਲਈ ਦਲੀਲ ਹੈ ਸੀ।
ਇਹ ਦੇਸ ਅਜ਼ਾਦੀ ਲਈ ਬਹੁਤ ਲੜਿਆ,
ਜਾਗੋ ਹਿੰਦੀਉ, ਉਹਦੀ ਅਪੀਲ ਹੈ ਸੀ।
ਨਾਮ ਬਾਣੀ ਦਾ ਭੈਣੀ ਤੋਂ ਰੰਗ ਚੜ੍ਹਿਆ,
ਭੁਲ ਗਏ ਹਰ ਦੁਆਰ ਤੇ ਸਭ ਡੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

---
* ਭੋਲਾ ਨਾਥ ਮਹਿਤਾ



Namdhari Elibrary NamdhariElibrary@gmail.com

## ਸੰਤ ਤਰਨ ਸਿੰਘ ਜੀ 'ਵਹਿਮੀ ਹਿੰਦੂ ਚੱਕ

ਤਰਨ ਸਿੰਘ ਵਹਿਮੀ, ਹਿੰਦੂ ਚੱਕ ਦਾ ਸੀ,
ਗੁਰੂ ਘਰ ਦਾ ਪ੍ਰੇਮੀ ਮਹਾਨ ਹੈ ਸੀ।
ਦੌਰੇ ਗੁਰਾਂ ਦੇ, ਸੰਗਤ ਦੀ ਆਉ ਜਾਈ,
ਤਨ, ਮਨ, ਧਨ ਇਹਦਾ ਕੁਰਬਾਨ ਹੈ ਸੀ।
ਉੱਘਾ ਕਵੀ-ਪੰਥਕ, ਇਹਨੇ ਬਹੁਤ ਲਿਖਿਆ,
'ਜਸ-ਜੀਵਨ' ਕਈ ਗ੍ਰੰਥ ਕ੍ਰਿਤ ਮਾਨ ਹੈ ਸੀ।
ਜੋ ਦੱਸਿਆ ਕਿਸੇ-ਉਹ ਲਿਖ ਦਿੱਤਾ,
ਖੋਜ ਕਰਨਗੇ ਪਏ ਅਨੁਵਾਨ ਹੈ ਸੀ।
ਲੱਖਾਂ ਚਿੰਨ੍ਹ ਇਤਿਹਾਸ ਦੇ, ਦੇ ਗਿਆ ਏ,
ਕੋਈ ਖੋਜੇ ਤਾਂ ਲਿਖਤ-ਇਹਦੀ ਧਨ ਕੁਬੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਮਹਾਨ ਆਤਮਾ--ਬਾਬਾ ਜਮੀਤ ਸਿੰਘ ਜੀ ਗਿੱਲ (ਸਿਆਲਕੋਟ)

ਗਿੱਲ ਡੇਰਾ ਸੀ ਬਾਬਾ ਜਮੀਤ ਸਿੰਘ ਦਾ,
ਲੋਹ ਤੱਪਦੀ, ਤੇ ਲੰਗਰ ਤਿਆਰ ਰਹਿੰਦਾ।
ਅੱਧੀ ਰਾਤ ਭਾਵੇਂ ਲੋੜਵੰਦ ਆਵੇ,
ਆਏ ਪ੍ਰਾਣੀ ਦਾ ਪੂਰਾ ਸਤਿਕਾਰ ਰਹਿੰਦਾ।
ਫੈਲੀ ਨਾਮ ਸੁਗੰਧ, ਦੜਪ ਮਹਿਕ ਉੱਠਿਆ,
ਅੰਨ ਧਨ ਦਾ ਭਰਿਆ ਭੰਡਾਰ ਰਹਿੰਦਾ।
ਰਾਤ ਜਾਗ ਕੇ ਸਿੰਘ ਅਭਿਆਸ ਕਰਦੇ,
ਨਾਮ ਬਾਣੀ ਦਾ ਚੜ੍ਹਿਆ ਖ਼ੁਮਾਰ ਰਹਿੰਦਾ।
ਸੰਤ ਸਿੰਘ ਮਹੰਤ ਇਹ ਕਾਰ ਲੈ ਲਈ,
ਅੰਮ੍ਰਿਤ ਵੱਸਦਾ ਰਿਹਾ-ਸਦਾ ਵਿੱਚ ਡੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

# ਜਗੀਰੀ ਬ੍ਰਹਮ ਗਿਆਨੀ

ਪੂਰਨ ਸੰਤ ਜਗੀਰੀ, ਇਹ ਦੜਪ ਦਾ ਸੀ,
ਅਤੀ ਗੁਰੂ ਚਰਨਾਂ ਨੂੰ ਸਲਾਵੰਦਾ ਸੀ।
ਸਿਰੋਂ ਮੋਨਾ, ਚੋਲਾ ਪੈਰਾਂ ਤੀਕ ਲੰਮਾ,
ਸੱਪ ਵਾਂਗ ਸੋਟਾ ਹੱਥ ਸੁਹਾਵੰਦਾ ਸੀ।
ਭਾਰੀ ਭਰੇ ਦੀਵਾਨ ਵਿੱਚ ਨਿਰਤ ਕਰਦਾ,
ਹਰ ਵਕਤ ਰੰਗਿਆ ਨਜ਼ਰ ਆਵੰਦਾ ਸੀ।
ਉਹਦੀ ਜੀਹਭਾ ਤੇ ਸ਼ਾਰਦਾ ਵਸਦੀ ਸੀ,
'ਅਡੀਠ ਵਰਣ' ਉਹ ਕਾਵਯ ਬਣਾਵੰਦਾ ਸੀ।
ਹਰ ਸਭਾ ਸੋਸਾਇਟੀ ਦਾ, ਉਹ ਸ਼ਿੰਗਾਰ,
ਹਰ ਗੱਲ 'ਬ੍ਰਹਮ ਗਿਆਨ' ਦੇ ਵਿੱਚ ਘੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

# ਸੰਤ ਸੰਤਾ ਸਿੰਘ ਜੀ 'ਖਾਰਾ ਦੇਊਆਂ

ਸੰਤਾ ਸਿੰਘ ਸੇਵਕ ਖਾਰਾ ਦੇਊਆਂ ਦਾ ਸੀ।
ਸ਼ਿਲਪ ਕਲਾ ਇੰਜੀਨਿਅਰ ਸੁਵਾਇਆ ਸੀ।
ਤਖ਼ਤ ਪੋਸ਼, ਫਰਨੀਚਰ, ਦਰਵਾਜ਼ੇ ਤੇ ਛੈੱਡ,
ਵਰਕਸ਼ਾਪ ਸਕੂਲ ਬਣਾਇਆ ਸੀ।
ਭੈਣੀ ਸਾਹਿਬ ਅਤੇ ਜੀਵਨ ਨਗਰ ਦੇ ਵਿੱਚ,
ਕੰਮ ਡੇਰੇ ਦਾ ਖੂਬ ਚਲਾਇਆ ਸੀ।
ਮਜ਼ਹਬੀ, ਸਿੰਘ, ਸੁਥਰੇ, ਕਾਰੀਗਰ ਬਣ ਗਏ,
ਭੇਤ ਕੰਮ ਦਾ ਦਿਲੋਂ ਸਮਝਾਇਆ ਸੀ।
ਸਾਖਿਆਤ ਉਹ ਰੂਪ ਵਿਸ਼ਵਕਰਮਾ ਦਾ ਸੀ,
ਧੁਰੋਂ ਡਿਊਟੀ ਕਰਨੇ ਕੰਮ ਪ੍ਰਭੂ ਕੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਕੌਲਾ ਸਿੰਘ ਜੀ

ਵਰਨਣ ਯੋਗ ਹੈ ਨਾਮ ਕੌਲਾ ਸਿੰਘ ਜੀ ਦਾ,
ਜਿਨੇ ਰਾਤ ਖਰਾਸ ਚਲਾਂਵਦਾ ਸੀ।
ਵਧੀਆ ਬਲਦ ਸੰਭਾਲਦਾ ਰੀਝ ਦੇ ਨਾਲ,
ਗੱਡੇ ਜੋਂਦਾ, ਮੁਕਾਬਲੇ ਡਾਹਵੰਦਾ ਸੀ।
ਪਿੰਡਾਂ ਵਿੱਚ ਚਰਚਾ ਲੋਕੀ ਬਹੁਤ ਆਉਂਦੇ,
ਹਰ ਕੋਈ ਜਿੱਤਣ ਲਈ ਬਲਦ ਲਿਆਂਵਦਾ ਸੀ।
ਬਲਦ ਉਹਦਾ ਤੇ ਅਪਣਾ ਜੋਅ ਗਡਾ,
ਖਲਕਤ ਸਾਹਮਣੇ ਹਿਕ ਵਿਖਾਂਵਦਾ ਸੀ।
ਇਸ ਪਾਸ ਸੀ ਢੰਗ ਬਲਦ ਜਿਤਨੇ ਦਾ,
ਵਡੀਆਂ ਬੰਨ੍ਹਾਂ ਵਾਲੇ ਹਾਰ ਗਏ ਬਥੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਲਾਲ ਸਿੰਘ ਡਰਾਈਵਰ

ਲਾਲ ਸਿੰਘ ਡਰਾਈਵਰ, ਭੈਣੀ ਸਾਹਿਬ ਦਾ ਸੀ,
ਉਹ ਗੁਰੂ ਦੀ ਕਾਰ ਚਲਾਂਵਦਾ ਸੀ।
ਉੱਚਾ, ਲੰਮਾ, ਜਵਾਨ, ਕੱਦ ਸਵਾ ਛੇ ਫੁੱਟ,
ਹੁਕਮ ਗੁਰਾਂ ਦਾ ਠੀਕ ਵਜਾਂਵਦਾ ਸੀ।
ਹਰ ਵਕਤ ਉਹ ਤਿਆਰ ਬਰ ਤਿਆਰ ਰਹਿੰਦਾ,
ਲੋੜ ਪਵੇ ਤਾਂ ਆਪਾ ਘੁਮਾਂਵਦਾ ਸੀ।
ਫ਼ਖਰੇ ਨਾਜ਼ ਹੈ ਗਲ-ਭੈਣੀ ਸਾਹਿਬ ਦਾ ਸੀ,
ਲਾਲ ਸਿੰਘ ਨਾਮਧਾਰੀ ਅਖਵਾਂਦਾ ਸੀ।
ਇਹਨੇ ਕਈ ਡਰਾਈਵਰ ਬਣਾ ਦਿੱਤੇ,
ਲੱਗੇ ਕਾਰਾਂ ਦੇ ਫਿਰਨ ਆ ਚੌਫੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਸੰਤ ਮੰਗਲ ਸਿੰਘ ਜੀ ਲਾਇਲਪੁਰੀ

ਸੰਤ ਮੰਗਲ ਸਿੰਘ ਜੀ ਲਾਇਲਪੁਰੀ ਪ੍ਰਸਿੱਧ,
ਸੂਝਵਾਨ ਤੇ ਵਰਕਰ ਮਹਾਨ ਹੈਂ ਸੀ।
ਦੈਨਿਕ 'ਨਵਾਂ ਹਿੰਦੁਸਤਾਨ' ਕਿਰਤ ਓਸਦੀ ਸੀ,
ਸਣੇ ਪਰਵਾਰ, ਮਿਹਨਤ ਲਾਜਵਾਬ ਹੈ ਸੀ।
ਚਿਹਰਾ ਖਿੜਿਆ ਤੇ ਬੋਲ ਸਨ ਨਿਮ੍ਰਤਾ ਦੇ,
ਨਿਰਮਲ ਆਤਮਾ ਦਰਸ਼ਨ ਸ੍ਵਾਬ ਹੈ ਸੀ।
ਜੀਵਨ ਸੋਇਨੇ ਕੁਠਾਲੀ ਦੇ ਵਿੱਚ ਢਲਿਆ,
ਸਚੀ ਸ਼ਾਨਤੀ ਮੁਖੜਾ ਮਹਿਤਾਬ ਹੈ ਸੀ।
ਕੁਰਸੀ, ਦਫ਼ਤਰ ਹੱਥ ਕਲਮ ਤੇ ਮੇਜ਼ ਕਾਗਜ਼,
ਲਿਖਣਾ ਕਲਾ ਬਣ ਸ਼ਾਰਦਾ ਪਾਏ ਘੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਠੇਕੇਦਾਰ ਸ੍ਰ. ਈਸ਼ਰ ਸਿੰਘ ਮੱਲੂਵਾਲੀ

ਠੇਕੇਦਾਰ ਈਸ਼ਰ ਸਿੰਘ ਮਲੂੱ ਵਾਲੀ,
ਜੋਗੀ ਰਾਜ ਵਾਲਾ ਜੀਵਨ ਪਾਇਆ ਸੀ।
ਸ਼ਿਲਪ ਕਲਾ ਸਪੰਨ, ਇੰਜੀਨਿਅਰ ਫਨ,
ਇਸਦਾ ਕਰਤਬ ਅੰਗਰੇਜ਼ ਨੂੰ ਭਾਇਆ ਸੀ।
ਜਿੱਥੇ ਜਿੱਥੇ ਠੇਕੇ ਲਏ ਲਾਈ ਲੇਬਰ,
ਉਥੇ ਗੁਰੂ ਦਰਸ਼ਨ ਦੇਣ ਆਇਆ ਸੀ।
ਕੀਰਤਨ ਕਵੀ ਲਿਖਾਰੀ ਤੇ ਪੰਥ ਪ੍ਰਚਾਰ,
ਪੰਥ ਰਤਨ ਕਹਿ ਸੰਗਤਾ ਸਲਾਹਿਆ ਸੀ।
''ਸਭ ਕੁਝ ਗੁਰੂ ਤੇਰੇ ਲਿਖਿਆ ਗੇਟ ਆਪਣੇ,
ਕ੍ਰਿਪਾ ਰੱਖਣੀ ਸਦਾ ਬਣੇ ਰਹੀਏ ਤੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਸਾਨਯੋਗ ਡਿੱਠੇ ਸੇਵਾਦਾਰ ਤੇਰੇ।

## ਮਹੰਤ ਮੂਲਾ ਸਿੰਘ ਖਾਰਾ ਦੇਊਆਂ

ਮੂਲਾ ਸਿੰਘ ਮਹੰਤ ਖਾਰਾ ਦੇਊਆਂ ਦਾ ਸੀ,
ਗੁਰੂ ਹਰੀ ਸਿੰਘ ਤੋਂ ਪਦਵੀ ਪਾਈ ਹੈ ਸੀ।
ਭਾਰੀ ਸਿੱਧੀ ਦਸਤਾਰ, ਮੱਥੇ ਲਾਏ ਖੰਡਾ,
ਸ਼ਬਦ ਪੜ੍ਹਦਾ ਤੇ ਸੁਰਤ ਭੁਲਾਈ ਹੈ ਸੀ।
ਸੱਕੇ ਪੰਜ ਭਰਾ ਪੱਕੇ ਨਾਮਧਾਰੀ,
ਨਾ ਮਿਲਵਰਤਨ ਦੀ ਲਹਿਰ ਨਿਭਾਈ ਹੈ ਸੀ।
ਹੋਇਆ ਹੁਕਮ ਸਰਕਾਰੀ ਪੰਜ ਨਾ ਹੋਣ ਕੱਠੇ,
ਦੇ ਦਲੀਲ ਇਹ ਗਲ ਤੁੜਾਈ ਹੈ ਸੀ।
ਉਹਦੀ ਲੰਮੀ ਅਰਦਾਸ ਸਾਰਾ ਜਗ ਜਾਣੇ,
ਖੁਸ਼ੀ ਬਖ਼ਸ਼ਦੇ ਸੰਤ ਜਥੇਦਾਰ ਤੇਰੇ।
ਧੰਨ ਧੰਨ ਸਤਿਗੁਰ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਮਹੰਤ ਬੇਲਾ ਸਿੰਘ ਜੀ ਸਨਖੱਤਰੀ

ਮਾਨ ਯੋਗ ਸਨਖੱਤਰੀ ਆਤਮਾ ਸਿੰਘ,
ਮਾਤਾ ਪਿਤਾ ਇਸਦੇ ਪੂਜਨ ਹਾਰ ਹੈ ਸਨ।
ਅਮਰ ਦਾਸ ਗੁਰ ਤੋਂ ਇਹਨਾਂ ਲਈ ਸ਼ਕਤੀ,
ਗੁਰੂ ਪ੍ਰੇਮ ਰੰਗੇ ਸੇਵਾਦਾਰ ਹੈ ਸਨ।
ਏਥੇ ਖੁੱਲਿਆ ਵਿਦਿਆਲਾ, ਮਾਨਿੰਦ 'ਕਾਲਿਜ,'
ਸੰਤ ਟਹਿਲ ਸਿੰਘ ਬਾਨੀ ਅਧਾਰ ਹੈ ਸਨ।
ਅਤੇ ਹੈੱਡ ਮਾਸਟਰ ਸੰਤ ਬੂੜ ਸਿੰਘ ਜੀ,
ਬੇਲਾ ਸਿੰਘ 'ਹਰ ਕੰਮ' ਜ਼ੁੰਮੇਵਾਰ ਹੈ ਸਨ।
ਸਤਿਗੁਰ ਦੇਂਦੇ ਦੀਦਾਰ ਇਹਨਾਂ ਮੰਗਿਆ ਇਹ,
'ਵਸਦਾ ਰਹੇ ਡੇਰਾ, ਤੇਰੇ ਰਹਿਣ ਫੇਰੇ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com

## ਜਥੇਦਾਰ ਇੰਦਰ ਸਿੰਘ ਜੀ ਸਰਸਾ

ਸੰਤ ਇੰਦਰ ਸਿੰਘ ਜੀ, ਪਿੰਡ ਬੱਲੋ ਵਾਲੀ,
'ਜਨਕ' ਵਾਂਗ ਉਹ ਜੀਵਨ ਬਿਤਾ ਗਏ ਹਨ ।
ਜੋਗੀ ਜੋਗੀਆਂ ਵਿੱਚ, ਰਾਜੇ ਰਾਜਿਆਂ ਵਿੱਚ,
ਰੱਬੀ ਕੀਰਤਨ ਦੀ ਦਾਤ ਵਰਤਾ ਗਏ ਹਨ ।
ਇੱਕ ਪਾਈ ਦਾ ਨਾ ਰਵਾਦਾਰ ਬਣਿਆ,
ਮਾਇਆ ਗੁਰੂ ਅਸਥਾਨ ਤੇ ਲਾ ਗਏ ਹਨ ।
ਸਾਕਾਂ ਵਿੱਚ ਬਰਾਦਰੀ ਜੱਸ ਖੱਟਿਆ,
ਘਰ ਪਰਵਾਰ, ਕੰਮ ਕਾਰ ਚਮਕਾਂ ਗਏ ਹਨ ।
ਸਰਸੇ ਰਿਹਾ ਜੀਵਨ ਨਗਰ ਵਲ ਮੁਖੜਾ,
ਆਉਂਦੇ ਰਹੇ ਸਤਿਗੁਰ ਹਨੇਰੇ, ਸਵੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।

## ਸੂਬਾ ਗੰਡਾ ਸਿੰਘ ਜੀ, ਨਵੀਂ ਦਿੱਲੀ

ਪੰਥ ਰਤਨ, ਸੂਬਾ ਸੰਤ ਗੰਡਾ ਸਿੰਘ ਜੀ,
ਸੇਵਾ ਕਰ ਇਸ ਗੁਰੂ ਰਿਝਾ ਲਿਆ ਸੀ ।
ਇੰਜਨ ਆਪ ਬਣਾ ਭੈਣੀ ਸਾਹਿਬ ਲਾਇਆ,
ਬਿਜਲੀ ਆਈ, ਹਨੇਰਾ ਹਟਾ ਲਿਆ ਸੀ ।
ਵੱਡੇ ਹਵਨ ਤੇ ਘਿਉ ਤੇ ਪਾਣੀ ਦਾ ਛੱਟਾ,
ਨਵ ਈਜਾਦ ਦਾ ਰੰਗ ਵਿਖਾ ਲਿਆ ਸੀ ।
ਕਾਰ ਨਾਭਾ ਵਿਗੜੀ, ਹੱਥ ਕੌਣ ਪਾਵੇ,
ਇੰਜਨ ਖੋਹਲ ਪੁਰਜਾ ਨਵਾਂ ਪਾ ਲਿਆ ਸੀ ।
ਦਿੱਲੀ ਵਿੱਚ ਕਈਆਂ ਦੇ ਵਿਆਹ ਕੀਤੇ,
ਹੁਕਮ ਗੁਰ ਦਾ, ਸ਼ੁਭ ਕੰਮ ਕਾਰ ਤੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।



Namdhari Elibrary NamdhariElibrary@gmail.com

## ਪੰਥ ਰਤਨ ਸੰਤ ਵਰਿਆਮ ਸਿੰਘ ਜੀ (ਮੁਸੱਵਰ)

ਮਾਨਯਵਰ ਵਰਿਆਮ ਸਿੰਘ ਸੀ ਮੁਸੱਵਰ,
ਆਪਾ ਗੁਰ ਚਰਨਾਂ ਵਲ ਲਾਇਆ ਸੀ ।
ਗੁਣ ਸਿਖਿਆ ਉਸ ਮੁਸੱਵਰੀ ਦਾ,
ਸੋਭਾ ਸਿੰਘ ਉਸਤਾਤ ਬਣਾਇਆ ਸੀ ।
ਨਾਮਧਾਰੀ ਇਤਿਹਾਸ, ਹਰ ਇਕ ਤਸਵੀਰ,
ਮਾਨੋ ਪੰਥ ਨੂੰ ਉਹਨੇ ਚਮਕਾਇਆ ਸੀ
ਬਡ ਪ੍ਰਤਾਪੀ ਤੋਂ ਮਸਤੀ ਦੀ ਦਾਤ ਮਿਲ ਗਈ,
ਮਸਤੀ ਵਿੱਚ ਉਸ ਆਪਾ ਭੁਲਾਇਆ ਸੀ ।
ਉੱਚ ਜ਼ਿੰਦਗੀ ''ਰਿੰਦ'' ਨਸੀਬ ਹੋਈ,
ਘਰ 'ਗੰਜ' ਪਾਇਆ, ਟੁਰ ਗਏ ਹਨੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।

## ਠੇਕੇਦਾਰ ਹਰਭਜਨ ਸਿੰਘ ਰਾਣੀਆਂ

ਮਾਨਯਵਰ ਹਰਭਜਨ ਸਿੰਘ, ਭਜਨ ਦਾ ਰੂਪ,
ਵਿੱਚ ਰਾਣੀਆਂ ਸੁੰਦਰ ਨਿਵਾਸ ਹੈ ਸੀ ।
ਸਾਕ ਅੰਗ ਤੇ ਬਾਗ਼ ਪਰਵਾਰ 'ਗੁਰੂ ਘਰ,'
ਹਰ ਥਾਂ ਹੋਈ ਇੱਜ਼ਤ ਉਸਦੀ ਖਾਸ ਹੈ ਸੀ ।
ਸ੍ਰੀ ਸਤਿਗੁਰੂ ਤੇ ਮਹਾਰਾਜ ਜੀ ਦਾ,
ਪੰਥ, ਗ੍ਰੰਥ ਤੇ ਲੋਹ ਦਾ ਦਾਸ ਹੈ ਸੀ ।
ਪੰਡੀ ਪੱਤਰੇ ਆਦਿ ਗ੍ਰੰਥ ਜੀ ਦੇ,
ਢਾਈ ਸਾਲਾਂ ਦਾ ਪੱਕਾ ਅਭਿਆਸ ਹੈ ਸੀ ।
ਦਿੱਲੀ ਵਿੱਚ ਹੋਈ ਜੈ ਜੈ ਕਾਰ ਘਰ ਘਰ,
ਉਹਦੀ ਵਰਤੋਂ ਦੇ ਵਿੱਚ ਸਨ ਨਿਹੁੰ ਘਨੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।



Namdhari Elibrary NamdhariElibrary@gmail.com



ਸੰਤ ਪੂਰਨ ਸਿੰਘ ਜੀ ਮਾਹੂਵਾਲ (ਪਿਤਾ ਬੀਬੀ ਗਿਆਨ ਕੌਰ)
ਨਾਲ ਪੋਤਰਾ ਬਲਦੇਵ ਸਿੰਘ

Namdhari Elibrary NamdhariElibrary@gmail.com

## ਪ੍ਰਸਿੱਧ ਕਵੀ, ਸੰਤ ਸਿੰਘ-ਸੂਬਾ ਸੱਖਰ ਸਿੰਧ

ਸੰਤ ਸਿੰਘ ਸੂਬਾ ਸੱਖਰ ਸਿੰਧ ਦਾ ਸੀ,
ਪਦਵੀ ਕੰਮ ਤੇ ਅੱਛੇ ਥਾਂ ਪਾਈ ਹੋਈ ਸੀ।
ਗੁਰਾਂ ਮਾਨ ਦਿੱਤਾ 'ਕਵੀ ਹੈ ਪ੍ਰਸਿੱਧ',
ਇਹਦੀ ਕਵਿਤਾ ਵੀ ਸਭਨੇ ਸਲਾਹੀ ਹੋਈ ਸੀ।
ਚੰਗੇ ਲੋਕਾਂ ਦੇ ਨਾਲ ਸੀ ਵਾਹ ਉਹਦਾ,
ਆਪਣੇ ਪੰਥ ਦੀ ਸੋਭਾ ਵਧਾਈ ਹੋਈ ਸੀ।
ਹੋਲੇ ਮਹੱਲੇ ਆਉਂਦਾ, ਲੈ ਕੇ ਨਾਲ ਸਾਥੀ,
ਕਸ਼ਸ਼ ਕਥਨੀ 'ਚ ਸਤਿਗੁਰਾਂ ਪਾਈ ਹੋਈ ਸੀ,
ਰਿਟਾਇਰ ਹੋ ਆਇਆ, ਮਾਣ ਬਹੁਤ ਪਾਇਆ,
ਸੰਗਤ ਹੋਈ ਇਕੱਠੀ ਇਹਦੇ ਆ ਚੁਫੇਰੇ,
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।

## ਸੂਬਾ ਖੇਮ ਸਿੰਘ ਮਾਹੋਵਾਲ

ਸੂਬਾ ਖੇਮ ਸਿੰਘ ਜੀ ਮਾਹੋਵਾਲ ਦੇ ਸਨ,
ਉੱਚੀ ਦਾਤ ਗੁਰੂ ਘਰ ਤੋਂ ਪਾਈ ਹੈ ਸੀ।
ਸਾਰੀ ਉਮਰ ਉਹਨਾਂ ਲੂਣ ਨਹੀਂ ਛੱਕਿਆ,
ਆਖ਼ਰਕਾਰ ਤੱਕ ਸੋਧ ਨਿਭਾਈ ਹੈ ਸੀ।
ਮਾਲਾ ਪੋਟਿਆਂ ਵਿੱਚ ਰਸਨਾ ਹਿਲ ਰਹੀ ਏ,
ਪਦਵੀ ਧ੍ਰੂ ਵਾਲੀ ਮਾਨੋ ਪਾਈ ਹੈ ਸੀ।
ਕਾਰੋ ਬਾਰ ਸੁੱਚਾ, ਸੇਵਾ ਗੁਰੂ ਘਰ ਦੀ,
ਬਾਣੀ ਕੰਠ ਮਰਿਯਾਦਾ ਨਿਭਾਈ ਹੈ ਸੀ।
ਉਹਦੇ ਨਿਕਟ ਆਏ ਪਾ ਗਏ ਜੀਵਨ,
ਉਹ ਘਲਦਾ ਸੀ ਸਿੱਖ-ਦਰ ਤੇਰੇ।
ਲੋਕਾਂ ਚਰਨ ਪਰਸੇ, ਉਹ ਨਿਰਮਾਣ ਰਿਹਾ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ।



Namdhari Elibrary NamdhariElibrary@gmail.com



ਜਸਬੀਰ ਸਿੰਘ (ਪੁੱਤਰ), ਜਸਵਿੰਦਰ ਕੌਰ (ਨੂੰਹ), ਇੰਦਰਜੀਤ ਕੌਰ (ਲੜਕੀ), ਸ੍ਰ: ਨਿਰਮਲ ਸਿੰਘ ਫਲੋਰਾ, ਬੀਬੀ ਗਿਆਨ ਕੌਰ, ਵਿਮਲਜੀਤ ਕੌਰ (ਲੜਕੀ), ਜਸਬੀਰ ਕੌਰ (ਨੂੰਹ), ਸ਼ਰਨਜੀਤ ਸਿੰਘ (ਲੜਕਾ)

Namdhari Elibrary NamdhariElibrary@gmail.com



ਖਲੋਤੇ : ਸ੍ਰ: ਰੇਸ਼ਮ ਸਿੰਘ, ਸ੍ਰ. ਨਿਰਮਲ ਸਿੰਘ ਫਲੌਰਾ, ਸ੍ਰ. ਜਸਵੀਰ ਸਿੰਘ, ਸ੍ਰ. ਸ਼ਰਨਜੀਤ ਸਿੰਘ
ਬੈਠੇ : ਬੀਬੀ ਇੰਦਰਜੀਤ ਕੌਰ, ਬੀਬੀ ਗਿਆਨ ਕੌਰ, ਬੀਬੀ ਜਸਵਿੰਦਰ ਕੌਰ, ਬੀਬੀ ਵਿਮਲਜੀਤ ਕੌਰ

Namdhari Elibrary NamdhariElibrary@gmail.com

## ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ

ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ ਦੇ ਸਨ,
ਵਿਚ ਮਸਤੀ ਦੇ ਉਹ ਕਮਾਲ ਹੋਇਆ ।
ਲੋਕ ਆਖਦੇ ਸਨ ਨਹੀਂ ਗਿਆ ਝੱਲਿਆ,
ਰੱਬੀ ਜ਼ਾਤ ਦਾ ਏਹਨੂੰ ਜਮਾਲ ਹੋਇਆ ।
ਭੋਲੇ ਭਾ ਦੀਵਾਨ ਉਹ ਲਾਣ ਲੱਗਾ,
ਹਿੰਦੂ ਮੁਸਲਿਮ ਈਸਾਈ ਨਿਹਾਲ ਹੋਇਆ ।
ਚਰਚਾ ਚਲ ਪਈ ਸਾਰੇ ਸੰਸਾਰ ਉਤੇ,
ਗੁਰੂ ਏਸਦਾ ਇਸਤੇ ਦਿਆਲ ਹੋਇਆ ।
ਸੋਲਾਂ ਕਲਾ ਪੂਰਨ ਚੰਨ ਚੌਦਵੀਂ ਦਾ,
ਬਡ ਪ੍ਰਤਾਪ ਸਤਿਗੁਰੂ ਨਜ਼ਰ ਆ ਰਹੇ ਸਨ ।
ਜਿਵੇਂ ਗਗਨ ਮੰਡਲ ਤਾਰੇ ਚਮਕਦੇ ਨੇ,
ਜਥੇਦਾਰ ਵੀ ਚਮਕਾ ਵਿਖਾ ਰਹੇ ਸਨ ।

## ਸੰਤ ਝੰਡਾ ਸਿੰਘ ਖਾਰਾ ਦੇਊਆਂ

ਝੰਡਾ ਸਿੰਘ ਭਾਜੂ ਇਹ ਕਾਰੀਗਰ ਸੀ,
ਪ੍ਰੇਮ ਪਿਆਰ ਭਿੱਜਾ ਪ੍ਰਭੂ ਰੰਗ ਰੰਗਾਇਆ ।
ਸਾਰੇ ਸਿੰਘ ਹੀ ਨਾਮ ਵਿੱਚ ਰੰਗੇ ਹੋਏ ਸਨ,
ਅਚਨ ਚੇਤ ਸਰਕਾਰੀ ਸੀ ਹੁਕਮ ਆਇਆ ।
ਪੰਜ ਸਿੰਘ ਇਕੱਠੇ ਨਹੀਂ ਹੋ ਸਕਦੇ,
ਜ਼ਫਰਵਾਲ ਤਸੀਲੇ, ਇਹਨਾ ਜਾ ਅਲਾਇਆ ।
ਇੱਕੀ ਜੀਅ ਪੱਗ ਬੰਨ੍ਹ ਦਾਹੜੀ, ਇੱਕੋ ਘਰ ਦੇ,
ਇਹ ਹੁਕਮ ਫਿਰ ਖਾਰੇ ਤੋਂ ਗਿਆ ਲਾਹਿਆ ।
ਚਰਚਾ ਇਸ ਗਲ ਦੀ ਫੈਲੀ ਪੰਥ ਦੇ ਵਿੱਚ,
ਘਰ ਘਰ ਅੰਦਰ ਫੈਜ਼ ਪਾਏ ਫੇਰੇ ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਮਾਨਯੋਗ ਡਿੱਠੇ ਸੇਵਾਦਾਰ ਤੇਰੇ ।



Namdhari Elibrary NamdhariElibrary@gmail.com

# ਨਹੀਂ ਭੁੱਲਣਾ ਵਿਛੋੜਾ ਤੇਰਾ ਵੱਡੇ ਪ੍ਰਤਾਪ ਵਾਲਿਆ

(ਹੱਲੇ ਦੀ ਧਾਰਨਾ)

ਚੀਨੀ ਵਾਲੇ ਪ੍ਰੀਤਮ ਦੀ ਯਾਦ ਹੈ ਸਤਾਵੰਦੀ,
ਟੁੱਟੀ ਗੰਢਣਹਾਰ 'ਯਾਦ' ਘਾਉ ਸੀਨੇ ਪਾਵੰਦੀ,
ਪੂਜਨੀਕ-ਤੂੰ ਵਸਾਇਆ ਭੈਣੀ ਡੇਰਾ, ਵੱਡੇ ਪ੍ਰਤਾਪ ਵਾਲਿਆ।

ਮਾਤਾ ਜੀਵਨ ਕੌਰ ਜੀ ਦੇ ਨਾਮ ਵਿਚ ਰਸ ਹੈ,
ਸਾਰੀ ਦੁਨੀਆਂ ਤੇ ਸੇਵਾ ਵੱਲੋਂ ਉਹਦਾ ਜਸ ਹੈ,
ਇਕ ਵਾਰੀ ਆਇਆ ਦਰ, ਹੋ ਗਿਆ ਉਹ ਤੇਰਾ ਵੱਡੇ ਪ੍ਰਤਾਪ ਵਾਲਿਆ।

ਨਿਰਮਲੇ ਅਕਾਲੀ ਤੇ ਉਦਾਸੀ ਵਾ ਨਿਹੰਗ ਸਿੰਘ,
ਜੋ ਵੀ ਤੇਰੇ ਦਰ ਆਇਆ, ਤਾਰ ਦਿੱਤਾ ਸਤਿਸੰਗ,
ਦੂਰ ਕੀਤਾ ਦੂਈ ਦਾ ਹਨੇਰਾ, ਵੱਡੇ ਪ੍ਰਤਾਪ ਵਾਲਿਆ।

ਘਰ ਘਰ ਬਾਣੀ ਪਾਠ ਜਾਪ ਤਾਪ ਨਿਤਨੇਮ,
ਨਾਮ ਦਾਨ ਇਸ਼ਨਾਨ, ਸੁੱਚ ਸੋਧ ਮਾਲਾ ਪ੍ਰੇਮ,
ਕੰਵਲ ਸਤਿਜੁਗ ਮਾਨੋ ਹੋ ਗਿਆ ਸਵੇਰਾ, ਵੱਡੇ ਪ੍ਰਤਾਪ ਵਾਲਿਆ।



Namdhari Elibrary NamdhariElibrary@gmail.com

# ਚੀਨੀ ਵਾਲੇ ਸ਼ਹਿਨਸ਼ਾਹ ਤੇਰੇ ਦਰ ਭਿਖਾਰੀ ਆ ਗਿਆ

ਟੇਕ : ਚੀਨੀ ਵਾਲੇ ਸ਼ਹਿਨਸ਼ਾਹ ਤੇਰੇ ਦਰ ਭਿਖਾਰੀ ਆ ਗਿਆ
ਜੋ ਵੀ ਆਇਆ ਦਰ ਤੇਰੇ ਮੰਗੀਆਂ ਮੁਰਾਦਾਂ ਪਾ ਗਿਆ

ਸੁਣਿਐ ਸੱਚਾ ਸ਼ਾਹ ਹੈਂ ਚੀਨੀ ਦਾ ਅਸਵਾਰ ਤੂੰ
ਰਾਇ ਸਿੰਘ ਦਾ ਸ਼ੇਰ ਤੋਂ ਕੀਤਾ ਸੀ ਜਾ ਉਧਾਰ ਤੂੰ
ਪਲ ਨਾ ਲੱਗਾ ਚੀਨੀ ਲੈ ਕੇ ਰੱਖਿਆ ਕਰਕੇ ਆ ਗਿਆ।

ਮਾਨਾ ਵਾਲੇ ਫੇਟ ਲੱਗੀ ਮੱਰਿਆ ਪੁੱਤ ਘੁਮਿਆਰੀ ਦਾ
ਜਿੰਦਾ ਕੀਤਾ ਚਰਨੀ ਲਾ ਮਨ ਖਿੜਿਆ ਸੰਗਤ ਸਾਰੀ ਦਾ
ਕ੍ਰਿਸ਼ਮਾ ਤੇਰਾ ਜੱਗ ਉੱਤੇ, ਹਰ ਜ਼ੁਬਾਂ ਪਰ ਛਾ ਗਿਆ।

ਬੁਚੜਾਂ ਨੂੰ ਮਾਰ ਕੇ ਸਿੰਘਾਂ ਨੇ ਪੜਦਾ ਪਾ ਲਿਆ
ਕਿਹਾ ਸੀ ਜ਼ਾਹਿਰ ਹੋ ਜਾ ਗਊਆਂ ਦੇ ਰਖਵਾਲਿਆ
ਤੇਰਾ ਇਛਾਰਾ ਹੋਇਆ ਸਿੰਘਾਂ ਫਾਸੀ ਨੂੰ ਅਪਣਾ ਲਿਆ।

ਉੱਡ ਗਏ ਸੀ ਤੋਪਾਂ ਅੱਗੇ ਧਰਮ ਨੂੰ ਬਚਾ ਲਿਆ
ਅਖੀਰ ਡੇਰਾ ਹਿੰਦ 'ਚੋਂ ਅੰਗ੍ਰੇਜ਼ ਨੇ ਉਠਾ ਲਿਆ
ਹਿੰਦ ਦਾ ਹਰ ਨੇਤਾ ਤੇਰੇ ਦਰ ਸੀਸ ਝੁੱਕਾ ਗਿਆ।

ਅੱਧੀ ਰਾਤੀਂ ਉੱਠ ਕੇ ਹੈ ਕੂਕਾ ਵਾਜਾਂ ਮਾਰਦਾ
ਆਜਾ ਚੀਨੀ ਵਾਲਿਆ ਭੁੱਖਾ ਹਾਂ ਮੈਂ ਦੀਦਾਰ ਦਾ
ਏਹ ਵਿਛੋੜਾ ਕੰਵਲ ਮੇਰੇ, ਦਾਗ਼ ਸੀਨੇ ਲਾ ਗਿਆ।
ਚੀਨੀ ਵਾਲੇ ਸ਼ਹਿਨਸ਼ਾਹ ਤੇਰੇ ਦਰ ਭਿਖਾਰੀ ਆ ਗਿਆ।



Namdhari Elibrary NamdhariElibrary@gmail.com

# ਦੇਸ਼ ਲਈ ਕੀਤੀਆਂ ਜੁ ਕੂਕੇ ਕੁਰਬਾਨੀਆਂ

ਟੇਕ : ਦੇਸ਼ ਲਈ ਕੀਤੀਆਂ ਜੁ ਕੂਕੇ ਕੁਰਬਾਨੀਆਂ ।
ਬਣ ਗਈਆਂ ਜੱਗ ਵਿਚ ਅਮਰ ਕਹਾਣੀਆਂ ।

ਹੋਇ ਜੁ ਸ਼ਹੀਦ ਸਾਰੇ ਭਾਰਤ ਨੂੰ ਮਾਣ ਹੈ ।
ਕੂਕਾ ਹੀ ਸ਼ਹੀਦਾਂ ਵਿਚ ਕਲਸ ਮਹਾਨ ਹੈ ।
ਕੂਕੇ ਕੋਲੋਂ ਕੰਬੀ ਗੋਰਮਿੰਟ ਬਰਤਾਨੀਆਂ ।

ਧਰਮ ਦੇ ਬਚਾਣ ਹਿੱਤ ਕਦਮ ਵੱਡਾ ਚੁੱਕਿਆ
ਵਡਾ ਸਾਕਾ ਹੋਇਆ ਕੂਕਾ ਸ਼ੇਰ ਵਾਂਗੂ ਬੁੱਕਿਆ
ਆ ਗਿਆ ਹੈ ਕਲਗੀਧਰ ਗੱਲਾਂ ਲੋਕਾਂ ਠਾਨੀਆਂ ।

ਤਖਤ ਅੰਗ੍ਰੇਜ਼ ਦਾ ਆ ਰਾਤੋ ਰਾਤ ਡੋਲਿਆ
ਸਿੱਖਾਂ ਨਾਲ ਜ਼ੁਲਮ ਕਰ ਕਹਿਰ ਜ਼ਹਿਰ ਘੋਲਿਆ
ਧਰਮ ਦੇ ਵਿਰੋਧੀਆਂ ਪੁਚਾਈਆਂ ਰਲ ਹਾਨੀਆਂ ।

ਅੰਮ੍ਰਿਤਸਰ ਫਾਂਸੀ ਚੜ੍ਹੇ ਉਮਰਾਂ ਕੈਦ ਰਹਿ ਗਏ
ਕੋਟਲੇ ਮਲੇਰ ਗੋਲੇ ਤੋਪਾਂ ਅੱਗੇ ਸਹਿ ਗਏ
ਖੋਹਲ ਕੇ ਬਟਨ ਹਿੱਕਾਂ ਤੋਪਾਂ ਅੱਗੇ ਤਾਨੀਆਂ ।

ਸਤਿਗੁਰ ਵਿਦੇਸ਼ ਗਏ ਸੂਬੇ ਆਗੂ ਨਾਲ ਨੇ
ਹਾ–ਹਾ ਕਾਰ ਮੱਚੀ "ਕੂਕਾ ਖ਼ਤਮ" ਫੜੀ ਚਾਲ ਨੇ
ਦੱਸਿਆ ਨਹੀਂ ਜਾਂਦਾ ਹਾਲ ਹੋਇਆ ਪ੍ਰੇਸ਼ਾਨੀਆਂ ।

ਮਿਟਿਆ ਨਾਂ ਕੂਕਾ ਗੋਰੇ ਸਾਰੇ ਯਤਨ ਕੀਤੇ ਨੇ ।
ਧਰਮ ਨੂੰ ਬਚਾਇਆ ਭਾਵੇਂ ਹੋ ਗਏ ਫੀਤੇ ਫੀਤੇ ਨੇ ।
"ਕੰਵਲ" ਲੱਖ ਵਾਰ, ਸਿਰ ਸ਼ਹੀਦਾਂ ਨੂੰ ਝੁਕਾਨੀਆਂ ।



Namdhari Elibrary NamdhariElibrary@gmail.com

# ਪਹਿਲੇ ਰਾਮ, ਹਰੀ ਪ੍ਰਤਾਪ, ਹੁਣ ਜਗਜੀਤ ਕਹਾਂਦੇ ਹੋ

ਟੇਕ : ਪਹਿਲੇ ਰਾਮ, ਹਰੀ, ਪ੍ਰਤਾਪ, ਹੁਣ ਜਗਜੀਤ ਕਹਾਂਦੇ ਹੋ

ਮਾਨ ਸਰੋਵਰ ਉੱਤੇ ਹੰਸ, ਰਲ ਕੇ ਬੈਠੇ ਮਾਨੋ ਸੰਤ,
ਹੀਰੇ ਮੋਤੀ ਬਚਨ ਅਮੋਲ, ਜੁ ਉਪਦੇਸ਼ ਸੁਣਾਂਦੇ ਹੋ।

ਲੱਖਾਂ ਸਾਧੂ ਤੇਰੇ ਗਿਰਦੇ, ਮਾਨੋ ਤਾਰੇ ਝਿਲਮਿਲ ਕਰਦੇ,
ਅਰ ਆਸਨ ਉੱਤੇ ਬੈਠ, ਚੰਦ ਜਿਉ ਸ਼ੋਭਾ ਪਾਂਦੇ ਹੋ।

ਬੱਦਲ ਵੇਖ ਕੇ ਨਚਦਾ ਮੋਰ, ਚੰਨ ਨੂੰ ਤਕਦਾ ਰਹੇ ਚਕੋਰ,
ਦਾਤਾ ਚਰਨ ਕੰਵਲ ਦੀ ਮੌਜ, ਭੌਰਿਆਂ ਤਾਂਈ ਲੁਟਾਂਦੇ ਹੋ।

ਤੇਰੇ ਸਾਜਾਂ ਦੀ ਧੁਨ ਆਈ, ਮਾਨੋ ਬੰਸੀ ਕ੍ਰਾਨ ਬਜਾਈ,
ਬਣ ਗਏ ਗੋਪੀਆਂ, ਸਾਧੂ ਸੰਤ, ਪ੍ਰੇਮ ਦੀ ਰਾਸ ਰਚਾਂਏ ਹੋ।

ਨਦੀਆਂ ਨਾਲੇ ਸੰਗਤਾਂ ਬਣੀਆਂ, ਗੁਰ ਸਾਗਰ ਨੂੰ ਮਿਲਣੇ ਚੱਲੀਆਂ,
ਮੇਰਾ ਸਤਿਗੁਰ ਗਹਿਰ ਗੰਭੀਰ, ਉਪਮਾਂ ਐਨ ਘਟਾਂਦੇ ਹੋ।

ਚੀਨੀ ਵਾਲੇ ਲੰਗਰ ਚਲਾਇਆ, ਅੱਜ ਤਕ ਪੂਰਨ ਚਲਦਾ ਆਇਆ,
ਨਕਸ਼ੇ ਕਦਮ ਪਿਤਾਮਾ ਸੋਹਣਾ ਫਰਜ਼ ਨਿਭਾਂਦੇ ਹੋ।

ਤੇਰਾ ਨਾਮ ਗ਼੍ਰੀਬ ਨਿਵਾਜ਼ ਦਰ ਆਇਆ ਦੀ ਰੱਖਦੇ ਲਾਜ,
''ਕੰਵਲ'' ਨਿਮਾਣੇ ਦਾਸਾਂ ਦਾ ਵੀ ਮਾਣ ਰਖਾਂਦੇਹੋ।



Namdhari Elibrary NamdhariElibrary@gmail.com

# ਸਤਿਗੁਰੂ ਪ੍ਰਤਾਪ ਸਿੰਘ ਜੀ ਆਹਲਾ ਤੇਰੀ ਸ਼ਾਨ ਹੈ

ਟੇਕ : ਸਤਿਗੁਰੂ ਪ੍ਰਤਾਪ ਸਿੰਘ ਜੀ, ਆਹਲਾ ਤੇਰੀ ਸ਼ਾਨ ਹੈ।
ਤੇਰੀ ਸੁੰਦਰ ਹੋਂਦ ਤੇ ਕੁਲ ਵਿਸ਼੍ਵ ਤਾਂਈ ਮਾਣ ਹੈ।

ਸ਼ਾਂਤੀ ਦਾ ਅਵਤਾਰ ਤੂੰ ਸਰਬੱਤ ਦਾ ਭਲਾ ਮੰਗਿਆ
ਉਸ ਥਾਂ ਨੂੰ ਲੋਕਾਂ ਚੁੰਮਿਆਂ ਜਿਸ ਰਾਹਾਂ ਥੀਂ ਤੂੰ ਲੰਘਿਆ
ਹਿੰਦੂ ਮੋਮਨ ਸਿੱਖ ਈਸਾਈ ਨਾਮ ਤੋਂ ਕੁਰਬਾਨ ਹੈ।

ਰਾਜੇ ਮਹਾਰਾਜੇ ਵਾ ਗੋਰੇ "ਬਿਰਲਾ" ਹੋ ਯਾ ਅਤ ਗ਼ਰੀਬ
ਦ੍ਰਿਸ਼ਟ ਸਭ ਪਰ ਪਿਆਰ ਦੀ, ਸਭ ਕੋ ਬੈਠਾਇਆ ਹੈ ਕਰੀਬ
ਨੀਵੀ ਜਾਤੀ ਕਹਿ ਉੱਠੀ ਯਿਹ ਰਾਮ ਹੀ ਭਗਵਾਨ ਹੈ।

ਮਾਨਵ-ਧਰਮ ਪੈਗ਼ਾਮ ਦਿੱਤਾ ਜੰਗ ਦਾ ਕੀਹ ਵਾਸਤਾ
ਇਕ ਹੈ ਮਾਲਿਕ, ਇਕ ਹੈ ਧਰਤੀ, ਇਕ ਹੈ "ਜੀਵਨ" ਰਾਸਤਾ
ਇਨਸਾਂ ਹੈ ਪਰੇਸ਼ਾਣ ਕਿਉਂ ਜਦ ਸਾਂਝਾ ਹੀ ਵਿਗਯਾਨ ਹੈ।

ਗਗਨ ਭੇਦੀ ਨਾਹਰਾ ਇਸ ਦਾ ਅਹਿੰਸਾ ਪਰਮੋ ਧਰਮ
ਬੁਰੇ ਕਰਮ ਤਿਆਗ ਕੇ, ਧਾਰਨ ਕਰੋ 'ਭਈ' ਸ਼ੁਭ ਕਰਮ
"ਕੰਵਲ" ਤੇਰੇ ਸ਼ੁਭ ਬਚਨ, ਸੰਸਾਰ ਦੀ ਕਲਿਆਨ ਹੈ।



Namdhari Elibrary NamdhariElibrary@gmail.com

# ਯਾਦ

ਟੇਕ : ਬਡ-ਪ੍ਰਤਾਪੀ ਜੀ ਦੀ, ਯਾਦ, ਅੱਜ ਆਈ ਏ ।
ਜੁਗੜੇ ਬਤੀਤ ਗਏ ਨੇ ਪਈ ਜੋ ਜੁਦਾਈ ਏ ।

ਦਿੱਲੀ ਵਿਚ ਤੇਰਾ ਜਦ ਹੁੰਦਾ ਹੈਸੀ ਆਵਣਾ
ਗਲੀਆਂ ਬਾਜ਼ਾਰ ਸ਼ਹਿਰ ਹੁੰਦਾ ਸੀ ਸੁਹਾਵਣਾ
ਦਰਸ ਲਈ ਸੰਗਤ ਵਹੀਰ ਬਣ ਧਾਈ ਏ ।

ਹੱਸੂ ਹਸੂੰ ਕਰਦਾ ਤੇਰਾ ਮੁਖੜਾ ਜਲਾਲੀ ਸੀ ।
ਪੁੱਜੇ ਹੋਇ ਸਾਧਾਂ ਰੱਬੀ ਜੋਤ ਇਹ ਭਾਲੀ ਸੀ ।
ਕਰ ਲਿਆ ਦੀਦਾਰ ਰੂਹ ਖਿੜੀ ਹੋ ਸਵਾਈ ਏ ।

ਘੋੜੇ ਉੱਤੇ ਬੈਠਾ ਰੂਪ ਹਰ ਗੋਬਿੰਦ ਧਾਰਿਆ ।
ਸੰਗਤ 'ਚ ਬੈਠਾ ਚੀਨੀ, ਵਾਲਾ ਸੀ ਨਿਹਾਰਿਆ ।
ਕਈਆਂ ਡਿੱਠਾ ਨਾਨਕ ਦਾ ਰੂਪ ਏਹ ਇਲਾਹੀ ਏ ।

ਤਾਊਸ ਹੱਥ ਲੈ ਕੇ ਸ਼ਬਦ ਬ੍ਰਿੱਹਾ ਦਾ ਗਾਵਣਾ ।
''ਯਾਦ ਚੀਨੀ ਵਾਲੇ ਦੀ'' ਵੈਰਾਗੀ ਹੋ ਜਾਵਣਾ ।
ਸੰਗਤ ਦੇ ਨੈਣਾਂ ਝੜੀ ਹੰਝੂਆਂ ਦੀ ਲਾਈ ਏ ।

ਧਰਮਸਾਲਾ ਵਿਚ ਤੇਰੀ ਲੱਗੀ ਤਸਵੀਰ ਏ ।
ਵੇਖ ਕੇ ਪ੍ਰੇਮੀਆਂ ਨੂੰ ''ਕੰਵਲ'' ਆਉਂਦੀ ਧੀਰ ਏ ।
ਆ ਜਾਉ ਰੂਪ ਧਾਰ ਤਾਂਘ ਲਗ ਰਹੀ ਸਵਾਈ ਏ ।
ਬਡ ਪ੍ਰਤਾਪੀ ਜੀ ਦੀ ਯਾਦ ਅੱਜ ਆਈ ਏ ।



Namdhari Elibrary NamdhariElibrary@gmail.com

# ਆਰਤੀ

ਪੂਜਯ ਮਾਤਾ ਸ੍ਰੀ ਚੰਦ ਕੌਰ ਜੀ ।
ਪੂਜਯ ਮਾਤਾ ਚੰਦ ਕੌਰ ਜੀ ਤੇਰੀ ਜੈ ਹੋ ਜੈ ਹੋ ਜੈ ਹੋ ।

ਰਾਮ ਹਰੀ ਅਰ ਬਡ ਪ੍ਰਤਾਪੀ, ਹੈਂ ਮਾਂ ਤੂੰ ਜਗਦੰਬਾ,
ਮਾਤਾ ਜੀਵਨ ਕੌਰ ਫਤਹਿ ਕੌਰ, ਭੂਪਿੰਦਰ ਜੀ ਅੰਬਾ,
ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕੀ ਦੈਯ ਹੋ ।

ਪੂਜਯ ਬੇਬੇ ਦੋਨੋ ਠਾਕੁਰ, ਗੁਰੂਮੀਤ ਗੁਰਸ਼ਰਨਾ,
ਬੀਬਾ ਅਰ ਜਗਤਾਰ ਸਿੰਘ ਜੀ ਨਿਰਮਲ ਕਾਕਾ ਕਿਰਣਾ,
ਸੰਗਤ ਕੰਵਲ ਹੈ ਜਪੁ ਤਪੁ ਨੇਮੀ, ਮਾਲਾ, ਨਾਮ, ਅਭੈ ਹੋ ।

ਪੂਜਯ ਮਾਤਾ ਚੰਦ ਕੌਰ ਤੇਰੀ ਜੈ ਹੋ ਜੈ ਹੋ ਜੈ ਹੋ ।
ਜੈ ਹੋ, ਜੈ ਹੋ, ਜੈ ਹੋ, ਜੈ ਜੈ ਜੈ ਜੈ ਜੈ ਹੋ ।

---

ਈ 'ਚੰਨ ਤਾਰੇ' ਮਾਰਫਤ
ਵਜ਼ਦੇ ਰਿੰਦਗੀ ਅਸਰ ।
ਲੁਤਫ਼ੇ ਦੀਦੇ ਜਾਨਾਂ ਆਰਫ਼,
ਬੰਦਗੀ, ਬ ਮੁਰਸ਼ਦੱਸਤ ।

ਅਰਥਾਤ

ਇਹ ਚੰਨ ਤਾਰੇ ਚੌਥਾ ਪਦ ਹੈ
ਬੇਪ੍ਰਵਾਹੀ ਮਸਤ ਹੁਲਾਰੇ, ਬੋਲੇ ਨਿਆਰੇ ।
ਪ੍ਰੀਤ ਚਰਨ ਗੁਰ ਮਹਾਂ, ਰਸ, ਰਸਨਾਂ
ਪੂਜਯ ਪਰਮ ਪਿਆਰੇ ਜਾਂ ਬਲਹਾਰੇ ।



